ਚੰਦਨ ਦਾ ਹੰਕਾਰ ਦੂਰ ਹੋ ਗਿਆ।

(੪) ਕਵੀ ਸੁਦਾਮਾ ਗੁਰੂ ਦਰਬਾਰ ਦਾ ਪ੍ਰਸਿਧ ਕਵੀ ਸੀ, ਉਹ ਲਿਖਦਾ ਹੈ–

ਏਕੈ ਸੰਗ ਪਢੇ ਹੈਂ ਅਵੰਤਿਕਾ੧ ਸੰਦੀਪਨੀ੨ ਕੇ,
ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ ਮੈਂ।
ਪੁੰਗੀ ਫਲ੪ ਹੋਤ ਤੋ ਅਸੀਸ ਦੇਤੋ ਨਾਥ ਜੀ ਕੋ,
ਤੰਦੁਲ ਲੈ ਦੀਨੇ ਬਾਂਧ ਲੀਨੇ ਫਟੇ ਜਾਮਾ ਮੈਂ।
ਦੀਨ ਦਯਾਲ ਸੁਨ ਕੈ ਦਯਾਲੁ ਦਰਬਾਰ ਮਿਲੇ,
ਏਤੇ ਕਛੁ ਦੀਨੋ ਪਾਈ ਅਗਿਨਤ ਸਾਮਾ ਮੈਂ।
ਪ੍ਰੀਤ ਕਰ ਜਾਨੈ ਗੁਰ ਗੋਬਿੰਦ ਕੇ ਮਾਨੈ ਤਾਂਤੇ,
ਵਹੀ ਤੂੰ ਗੋਬਿੰਦ ਵਹੀ ਬਾਹਮਨ ਸੁਦਾਮਾ ਮੈਂ।

(੫) ਅੰਮ੍ਰਿਤ ਰਾਇ ਲਾਹੌਰ ਦਾ ਕਵੀ ਸੀ। ਇਸ ਨੂੰ ਮਹਾਂ ਭਾਰਤ ਦੇ 'ਸਭਾ ਪਰਵ' ਦਾ ਅਨੁਵਾਦ ਕਰਨ ਪਰ ਮਹਾਰਾਜ ਨੇ ੬੦ ਹਜ਼ਾਰ ਰੁਪਿਆ ਦਿਤਾ।*

(੬) ਮੰਗਲ–ਇਸ ਨੇ 'ਸਲਯ ਪਰਵ' ਦਾ ਅਨੁਵਾਦ ਕੀਤਾ ਇਸ ਨੂੰ ਵੀ ਗੁਰੂ ਜੀ ਨੇ ਕਾਫੀ ਧਨ ਦਿਤਾ। ਮੰਗਲ ਕਹਿੰਦਾ ਹੈ–

ਸਲਯ ਪਰਵ ਭਾਸ਼ਾ ਭਯੋ ਗੁਰੂ ਗੋਬਿੰਦ ਕੇ ਰਾਜ।
ਅਰਬ ਖਰਬ ਬਹੁ ਦਰਬ ਦੈ ਕਵਿਜਨ ਕੀਨੋ ਕਾਜ।

(੭) ਲੱਖਣ ਤੇ ਭੋਜ ਰਾਜ–ਇਹ ਦੋਵੇਂ ਚਾਂਗਰੇ ਗੋਤ ਦੇ ਰਾਜਪੂਤ ਸਨ। ਲੱਖਣ ਨੇ ਪੰਚ ਤੰਤ੍ਰ ਦਾ ਅਨੁਵਾਦ 'ਹਿਤ ਉਪਦੇਸ਼' ਨਾਮੇ ਪੁਸਤਕ ਦੇ ਰੂਪ ਵਿਚ ਕੀਤਾ।

(੮) ਹੰਸ ਰਾਮ–ਇਹ ਗੁਰੂ ਦਰਬਾਰ ਦਾ ਪ੍ਰਸਿਧ ਕਵੀ

---

੧ ਨਗਰੀ। ੨ ਸ੍ਰੀ ਕ੍ਰਿਸ਼ਨ ਜੀ ਦਾ ਗੁਰੂ। ੩ ਇਸਤ੍ਰੀ ੪ ਨਾਰੀਅਲ।

* ਗੁਰਬਿਲਾਸ ਬਾਬਾ ਸੁਮੇਰ ਸਿੰਘ।

ਸੀ। ਜੰਗ ਤੋਂ ਪਹਿਲੇ ਅਨੰਦ ਪੁਰ ਤੋਂ ਗੁਰੂ ਜੀ ਨੇ ਇਸ ਨੂੰ ਧਨ ਪਦਾਰਥ, ਹਾਥੀ, ਘੋੜੇ ਆਦਿ ਦੇਕੇ ਵਿਦਾ ਕੀਤਾ। ਕਵੀ ਦਾ ਠਾਠ ਬਾਠ ਦੇਖ ਕੇ ਪਹਾੜੀਏ ਘਬਰਾ ਗਏ । ਉਨ੍ਹਾਂ ਸਮਝਿਆ ਗੁਰੂ ਜੀ ਹੱਲਾ ਕਰਕੇ ਆ ਰਹੇ ਹਨ। ਹੰਸ ਨੇ ਉਨ੍ਹਾਂ ਦਾ ਤੌਖਲਾ ਦੂਰ ਕਰਨ ਲਈ ਇਹ ਕਬਿੱਤ ਲਿਖ ਕੇ ਭੇਜਿਆ—

ਦੁੰਦਭੀ੧ ਧੁੰਕਾਰੇ ਬਾਜੇ ਮਾਨੋ ਜਲਧਰ੨ ਰਾਜੇ,
ਰਾਜਤ੩ ਨਿਸ਼ਾਨ ਭਯ ਭਾਨ੪ ਛਿਪੇਜਾਤ ਹੈਂ।
ਹਾਥਿਨ ਕੇ ਹਲਕਾ੫ ਹਜ਼ਾਰਨ ਗਨੇ ਕੇ ਹਯ੬,
ਜਟਤ ਜਵਾਹਰ ਜੋ ਜਗ ਮਗ ਗਾਤ ਹੈਂ।
ਕੋਰ੭ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੇ,
ਸ਼ੰਕਤ ਸੁਰੇਸ਼੮ ਔ ਨਰੇਸ਼ ਬਿਲਖਾਤ੯ਹੈਂ।
ਹੰਸ ਰਾਮ ਕਹਿਤ ਬਿਰਾਜੋ ਜਿਨ ਭਾਜੋ,
ਗੁਰੂ ਗੋਬਿੰਦ ਕੇ ਮਾਂਗੇ ਕਵਿਰਾਜ ਚਲੇਜਾਤ ਹੈਂ।

(੯) ਭਾਈ ਨੰਦ ਲਾਲ—ਆਪ ਬੜੇ ਸਾਦਿਕ ਸਿਖ ਅਤੇ ਫਾਰਸੀ ਦੇ ਪ੍ਰਸਿਧ ਕਵੀ ਹੋਏ ਹਨ। ਆਪ ਦੇ ਪਿਤਾ ਦੀਵਾਨ ਛਜੂ ਰਾਮ ਮੁਈਨੁਦੀਨ ਨਵਾਬ ਗਜ਼ਨੀ ਦੇ ਪਾਸ ਦੀਵਾਨ ਸਨ । ਭਾਈ ਨੰਦ ਲਾਲ ਜੀ ਨੂੰ ਵੈਰਾਗੀ ਸਾਧੂਆਂ ਪਾਸੋਂ ਦੀਖਿਆ ਦੁਆਈ ਗਈ। ੧੭ ਬਰਸਾਂ ਦੀ ਉਮਰ ਵਿਚ ਮਾਤਾ ਜੀ ਤੇ ਦੋ ਬਰਸ ਪਿਛੋਂ ਆਪ ਦੇ ਪਿਤਾ ਦਾ ਦੇਹਾਂਤ ਹੋ ਗਿਆ। ਗਜ਼ਨੀ ਵਿਚ ਨੌਕਰੀ ਕਰਨ ਦੀ ਥਾਵੇਂ ਆਪ ਪੰਜਾਬ ਆ ਗਏ । ਮੁਲਤਾਨ ਵਿਚ ਆਪ ਨੇ ਨਿਵਾਸਕੀਤਾ। ਭਾਈਸਾਹਿਬਨੂੰ ਲੋਕ ਪਠਾਣਸਮਝਕੇ ਆਗਾਕਹਿੰਦੇ ਸਨ। ਇਸਲਈ ਮੁਲਤਾਨਵਿਚਹੁਣਤੀਕ ਉਸ ਮਹੱਲੇਦਾ ਨਾਂ ਆਗਾ

---

੧. ਨਗਾਰੇ । ੨. ਬਦਲ । ੩. ਸੋਭਦੇ। ੪: ਸੂਰਜ। ੫. ਘੇਰਾ। ੬. ਘੋੜੇ । ੭, ਕਤਾਰਾਂ। ੮, ਇੰਦਰ। ੯ ਰੋਣ।

ਪੁਰਾ' ਹੈ। ਆਪ ਫਾਰਸੀ ਤੇ ਅਰਬੀ ਦੇ ਬੜੇ ਆਲਮ ਸਨ । ਇਸ ਲਈ ਬਹਾਦਰ ਸ਼ਾਹ ਨੇ ਆਪ ਨੂੰ ਆਗਰੇ ਸਦ ਕੇ ਮੀਰ ਮੁਨਸ਼ੀ ਨੀਯਤ ਕੀਤਾ। ਇਕਦਿਨ ਦਰਬਾਰ ਵਿਚ ਕੁਰਾਨ ਦੀ ਕਿਸੇਆਇਤ ਤੇ ਵਿਚਾਰ ਹੋ ਰਹੀ ਸੀ । ਭਾਈ ਨੰਦ ਲਾਲ ਜੀ ਨੇ ਉਸ ਦੇ ਅਰਥ ਕੀਤੇ। ਔਰੰਗਜ਼ੇਬ ਨੇ ਆਪ ਨੂੰ ਮੁਸਲਮਾਨ ਬਨਾਉਣਾ ਚਾਹਿਆ। ਇਸਲਈ ਆਪ ਗਿਆਸੁ ਦੀਨ ਦਰੋਗੇ ਸਮੇਤ ਸ਼ਾਹੀ ਦਰਬਾਰ ਛਡ ਕੇ ਅਨੰਦਪੁਰ ਆ ਗਏ ।ਫਾਰਸੀ ਵਿਚ ਆਪ ਦੀਆਂ ਇਹ ਪੁਸਤਕਾਂ ਹਨ–੧. ਤੌਸੀਫ਼ੋਸਨਾ।੨. ਖਾਤਮਾ। ੩. ਗੰਜਨਾਮਾ। ੪.ਜ਼ਿੰਦਗੀ ਨਾਮਾ। ੫. ਦੀਵਾਨ ਗੋਯਾ। ੬. ਇਨਸ਼ਾ ਦਸਤੂਰ। ੭. ਅਰਜ਼ੁਲ ਅਲਫ਼ਾਜ਼।

ਭਾਈ ਨੰਦ ਲਾਲ ਜੀ'ਗੋਯਾ'ਤਖਲਸ (ਛਾਪ) ਰਖਦੇ ਸਨ। ਆਪਦੀ ਕਵਿਤਾ ਹਾਫਿਜ਼ ਸ਼ੀਰਾਜ਼ੀ ਨਾਲ ਮਿਲਦੀ ਹੈ। ਇਸ ਵਿਚ ਪਰੇਮ ਤੇ ਗੁਰੂ-ਭਗਤੀ ਦੀ ਪ੍ਰਧਾਨਤਾ ਹੈ। ਆਪ ਨੇ ਸੰਮਤ ੧੭੫੭ ਵਿਚ 'ਬੰਦਗੀ ਨਾਮਾ' ਪੁਸਤਕ ਲਿਖ ਕੇ ਦਸਮ ਪਾਤਸ਼ਾਹ ਦੇ ਪੇਸ਼ ਕੀਤੀ। ਗੁਰਦੇਵ ਨੇ ਫੁਰਮਾਇਆ–'ਇਹ ਜ਼ਿੰਦਗੀਨਾਮਾ ਹੈ।'

ਪੁਸਤਕ ਦੇ ਅਖੀਰ ਵਿਚ ਮਹਾਰਾਜ਼ ਨੇ ਆਪਣੀ ਕਲਮ ਨਾਲ ਇਹ ਸ਼ੇਅਰ ਲਿਖਿਆ–

ਆਬੇ ਹੈਵਾਂ ਪੁਰ ਸ਼ੁਦਹ ਚੂੰ ਜਾਮੇ ਓ।
'ਜ਼ਿੰਦਗੀ ਨਾਮਾ' ਸ਼ੁਦਹ ਜ਼ਾਂ ਨਾਮੇ ਓ।

ਭਾਈ ਨੰਦ ਲਾਲ ਜੀ ਨੇ ਆਪਣੀ ਪੁਸਤਕ 'ਤੌਸੀਫੇ ਸਨਾ' ਵਿਚ ਦਸ ਸਤਿਗੁਰੂਆਂ ਦੀ ਮਹਿਮਾ ਵਿਚ ਵਖ ਵਖ ਸ਼ਿਅਰ ਲਿਖੇ ਹਨ। 'ਸਲਤਨੱਤ ਦਹਮ' (ਪਾਤਸ਼ਾਹੀ ੧੦ਵੀਂ) ਦੇ ਸਿਰਲੇਖ ਹੇਠਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤਿ ਵਿਚ ਸੱਤਰ ਤੋਂ ਵਧੀਕ ਸ਼ਿਅਰ ਉਚਾਰਨ ਕੀਤੇ ਹਨ। ਅੰਤਮ ੫੪ ਸ਼ਿਅਰ ਇਕੋ ਬਹਿਰ ਦੇ ਹਨ। ਉਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ–

੧ ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ।
ਏਜ਼ਦੀ ਮਨਜ਼ੂਰ ਗੁਰੂ ਗੋਬਿੰਦ ਸਿੰਘ।

ਭਾਵ—ਜਿਤਾਂ ਪ੍ਰਾਪਤ ਕਰਨ ਵਾਲੇ ਵਾਹਿਗੁਰੂ ਦੇ ਮਨਜ਼ੂਰ ਗੁਰੂ ਜੀ ਹਨ।

੨ ਹੱਕ ਰਾ ਗੰਜੂਰ ਗੁਰੂ ਗੋਬਿੰਦ ਸਿੰਘ।
ਜੁਮਲਾ ਫੈਜ਼ਿ ਨੂਰ ਗੁਰੂ ਗੋਬਿੰਦ ਸਿੰਘ।

ਸਚਿਆਈ ਤੇ ਹੱਕ ਦਾ ਭੰਡਾਰ ਤੇ ਸਮੂੰਹ ਫੈਜ਼ਾਂ ਦੇ ਨੂਰ ਹਨ

੩ ਹੱਕ ਹੱਕ ਆਗਾਹ ਗੁਰੂ ਗੋਬਿੰਦ ਸਿੰਘ।
ਸ਼ਾਹਿ ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ।

ਹੱਕ ਦੇ ਜਾਣੂ ਸ਼ਹਿਨਸ਼ਾਹਾਂ ਦੇ ਸ਼ਾਹ ਹਨ।

੪ ਖਾਲਸੋ ਬੇਕੀਨਾ ਗੁਰ ਗੋਬਿੰਦ ਸਿੰਘ।
ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ।

ਮਨ ਕਰਕੇ ਖਾਲਸ ਤੇ ਈਰਖਾ ਰਹਿਤ ਹਨ। ਕਿਸੇ ਨਾਲ ਕੀਨਾ ਨਹੀਂ ਕਰਦੇ। ਅਤਿ ਪਵਿਤਰ ਤੇ ਵਿਸ਼ਾਲ ਹਿਰਦਾ ਹਨ।

੫ ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ।
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।

ਹੱਕ—ਸਚੇ ਪ੍ਰਮਾਤਮਾ ਨੂੰ ਜਾਣਨ ਵਾਲੇ ਬਾਦਸ਼ਾਹ ਹੋ ਕੇ ਵੀ ਦਰਵੇਸ਼ ਹਨ।*

ਭਾਈ ਨੰਦ ਲਾਲ ਜੀ ਦੇ ਦੀਵਾਨ ਗੋਯਾ ਵਿਚੋਂ ਕਵਿਤਾ ਦੇ ਕੁਝ ਨਮੂਨੇ ਇਸ ਪ੍ਰਕਾਰ ਹਨ—

(੧) ਦੀਨੋ ਦੁਨੀਆ ਦਰ ਕਮੰਦੇ ਆਂ ਪਰੀ ਰੁਖ਼ਸਾਰਿ ਮਾ।
ਹਰ ਦੋ ਆਲਮ ਕੀਮਤੇ ਯਕ ਤਾਰ ਮੂਏ ਯਾਰਿ ਮਾ।

---

*ਸਯਦ ਮੁਹੰਮਦ ਲਤੀਫ ਨੇ ਪੰਜਾਬ ਦੇ ਇਤਿਹਾਸ ਵਿਚ ਦਸਮ ਪਾਤਸ਼ਾਹ ਨੂੰ ਇਸਦੇ ਅਨੁਸਾਰ ਹੀ ਬਾਦਸ਼ਾਹ ਦਰਵੇਸ਼ ਲਿਖਿਆ ਹੈ।

ਭਾਵ—ਦੀਨ ਦੁਨੀ ਹਨ ਦੋਵੇਂ ਬੱਧੇ ਅੰਦਰ ਜੁਲਫ਼ ਪਿਆਰੇ।
ਇਕ ਇਕ ਕੇਸ ਗੁਰਾਂ ਦੇ ਉਤੋਂ ਦੋਵੇਂ ਆਲਮ ਵਾਰੇ।

(੨) ਕੀਸਤ ਗੋਯਾ ਕੋ ਮੁਰਾਦੇ ਦਿਲ ਨਾ ਯਾਫ਼ਤ।
ਹਰ ਕਸੇ ਬਾ ਨਫ਼ਸ ਖ਼ੁਦ ਕਰਦੋ ਗਜ਼ਬ।

ਭਾਵ-ਕਿਹੜੀ ਮਿਲੀ ਮੁਰਾਦ ਨ ਗੋਯਾ ਕੌਣ ਰਿਹਾ ਕਦ ਖਾਲੀ।
ਮਨ ਨੂੰ ਮਾਰ ਮੁਕਾਇਆ ਜਿਸ ਨੇ ਅੰਦਰ ਪ੍ਰੇਮ ਕੁਠਾਲੀ।

ਸ੍ਰੀ ਦਸਮ ਪਾਤਸਾਹ ਨੇ ਖਾਲਸੇ ਵਿਚ ਬੀਰਤਾ ਉਤਪੰਨ ਕਰਨ ਤੇ ਸੈਨਕ ਸਿਖਿਆ ਲਈ ਹੋਲਾ ਮਹੱਲਾ ਪ੍ਰਚਲਤ ਕੀਤਾ ਸੀ, ਭਾਈ ਨੰਦ ਲਾਲ ੧੭੫੭ ਦੇ ਹੋਲੇ ਮਹੱਲੇ ਦਾ ਦ੍ਰਿਸ਼ ਵੇਖ ਕੇ ਲਿਖਦੇ ਹਨ—ਗੁਲੇ ਹੋਲੀ ਬਬਾਗੇ ਦਹਿਰ ਬਿਸ਼ੁਗੁਫ਼ਤ।

ਲਬੇ ਚੂੰ ਗੁੰਚਹਿ ਰਾ ਫ਼ਰਖੰਦਹ ਕਰਦ।
ਗੁਲਾਬੋ ਅੰਬਰੋ ਮੁਸ਼ਕੋ ਅਬੀਰੋ।
ਚੂੰ ਬਾਰਾਂ ਬਾਰਸ਼ੇ ਅਜ਼ ਸੂ ਬਸੂ ਕਰਦ।

ਭਾਈ ਨੰਦ ਲਾਲ ਜੀ ਦੇ ਨਾਮ ਪਰ ਇਕ ਤਨਖਾਹ ਨਾਮਾ ਭੀ ਹੈ। ਆਪ ਦਾ ਲੰਗਰ ਅਨੰਦ ਪੁਰ ਵਿਚ ਪ੍ਰਸਿਧ ਸੀ। ਆਪ ਦੀ ਕਾਵਯ ਪ੍ਰਮਾਣੀਕ ਸਮਝਕੇ ਕੀਰਤਨ ਵਿਚ ਵਰਤੀ ਜਾਂਦੀ ਹੈ। ਭਾਈ ਸਾਹਿਬ ਦਾ ਦੇਹਾਂਤ ੭੨ ਬਰਸ ਦੀ ਉਮਰ ਵਿਚ ਹੋਇਆ। ਮੁਲਤਾਨ ਵਿਚ ਆਪ ਦੀ ਸੰਤਾਨ ਸੀ, ਜੋ ਹੁਣ ਹਿੰਦੁਸਤਾਨ ਵਿਚ ਆ ਗਈ ਹੈ।

(੧੦) ਹੰਸ ਰਾਮ ਕਵੀ ਨੇ ਇਕ ਵੇਰ ਕਵਿਤਾ ਲਿਖ ਕੇ ਛੁਪਾਣੀ ਚਾਹੀ। ਗੁਰੂ ਜੀ ਨੇ ਕਿਹਾ-'ਕਵੀਆਂ ਨੂੰ ਇਸ਼ਨਾਨ ਕਰਾਓ' ਕਵੀਦਾ ਪਾਜ ਉਘੜ ਗਿਆ ਤੇ ਉਸ ਨੇ ਖਿਮਾ ਮੰਗੀ।

(੧੧) ਭਾਈ ਮਨੀ ਸਿੰਘ ਜੀ—ਆਪ ਗੁਰੂ ਦਰਬਾਰ ਦੇ ਪ੍ਰਸਿਧ ਵਿਦਵਾਨ, ਗਿਆਨੀ ਅਤੇ ਲਿਖਾਰੀ ਸਨ। ੧੭੬੧ ਵਿਚ ਅਨੰਦ ਪੁਰ ਛਡਣ ਸਮੇਂ ਆਪ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵੀ ਜੀ ਨੂੰ ਨਾਲ ਲੈ ਕੇ ਦਿਲੀ ਗਏ। ੧੭੬੨-੬੩ ਵਿਚ ਦਮਦਮੇ

ਪੁਜੇ। ਇਥੇ ਦਸਮ ਪਾਤਸ਼ਾਹ ਨੇ ਆਪ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਲਿਖਵਾਈ। 'ਗਯਾਨ ਰਤਨਾਵਲੀ' ਆਪ ਦੀ ਪ੍ਰਸਿਧ ਪੁਸਤਕ ਹੈ। ਸੰਪ੍ਰਦਾਈ ਗਿਆਨੀ ਭੀ ਆਪ ਦੀ ਯਾਦਗਾਰ ਹਨ। ੧੭੭੮ ਵਿਚ ਮਾਤਾ ਸੁੰਦਰੀ ਨੇ ਆਪ ਨੂੰ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਨੀਯਤ ਕੀਤਾ। ੧੭੯੪ ਵਿਚ ਆਪ ਲਾਹੌਰ ਵਿਚ ਸ਼ਹੀਦ ਹੋਏ।

ਹਿੰਦੁਸਤਾਨ ਦਾ ਪੁਰਾਤਨ ਇਤਿਹਾਸ ਸੰਸਕ੍ਰਿਤ ਵਿਚ ਹੈ। ਉਸ ਵਿਚ ਧਰਮ, ਫਿਲਾਸਫੀ, ਰਾਜਨੀਤੀ, ਜੋਤਸ਼, ਕਾਵਿ ਤੇ ਵੈਦਿਕ ਦੇ ਕੀਮਤੀ ਗਰੰਥ ਮਿਲਦੇ ਹਨ। ਇਸ ਲਈ ਦਸਮ ਪਾਤਸ਼ਾਹ ਦਾ ਖਿਆਲ ਸੀ ਕਿ ਸਿਖਾਂ ਨੂੰ ਸੰਸਕ੍ਰਿਤ ਪੜ੍ਹਾਉਣੀ ਚਾਹੀਦੀ ਹੈ।

ਵਿਕ ਵੇਰ ਹਜ਼ੂਰ ਨੇ ਪੰਡਤ ਰਘੁਨਾਥ ਨੂੰ ਕਿਹਾ—'ਸਿਖਾਂ ਨੂੰ ਸੰਸਕ੍ਰਿਤ ਪੜ੍ਹਾਓ।' ਉਸ ਨੇ ਜਾਤੀ ਅਭਿਮਾਨ ਦੇ ਪੁਰਾਣੇ ਵਹਿਮ ਕਰਕੇ ਨਾਂਹ ਨੁਕਰ ਕੀਤੀ। ਸਚੇ ਪਾਤਸ਼ਾਹ ਨੇ ਭਾਈ ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੈਣਾ ਸਿੰਘ ਤੇ ਰਾਮ ਸਿੰਘ ਨੂੰ ਕਾਂਸ਼ੀ ਭੇਜਿਆ।ਉਨਾਂਨੇਚੇਤਨਮੱਠਵਿਚ ਨਿਵਾਸਕਰਕੇਤੇ ਸਿੱਖੀਰਹਿਤ ਵਿਚ ਪ੍ਰਪੱਕ ਰਹਿਕੇ ਵਿਦਿਆ ਪੜ੍ਹੀ ਤੇ ਵਾਪਸ ਆਏ। ਇਨ੍ਹਾਂ ਵਿਦਵਾਨ ਪੁਰਸ਼ਾਂ ਦੀ ਯਾਦਗਾਰ ਨਿਰਮਲੇ ਸਾਧੂ ਹਨ। ਦਮਦਮੇ (ਸਾਬੋ ਕੀ ਤਲਵੰਡੀ) ਨੂੰ ਗੁਰੂ ਜੀ ਨੇ ਵਿਦਿਅਕ ਟਕਸਾਲ ਅਰ-ਥਾਤ ਗੁਰੂ ਕੀ ਕਾਂਸ਼ੀ ਬਣਾਇਆ। ਆਪ ਨੇ ਇਕ ਦਿਨ ਕਲਮਾਂ ਘੜ ਕੇ ਸੰਗਤ ਵਿਚ ਸੁਟੀਆਂ ਤੇ ਬਚਨ ਕੀਤਾ—'ਇਥੇ ਲਿਖਣਸਰ ਬਣੇਗਾ। ਸਾਡਾ ਕੋਈ ਸਿਖ ਅਨਪੜ੍ਹ ਨਹੀਂ ਰਹਿਣਾ ਚਾਹੀਦਾ।'

ਰਹਿਤਨਾਮੇ ਵਿਚ ਭੀ ਗੁਰੂ ਜੀ ਦਾ ਹੁਕਮ ਹੈ—

ਗੁਰਮੁਖੀ ਅਖਰ ਜੋ ਹੈਂ ਭਾਈ।
ਸਿੰਘ ਸਿੰਘ ਤੇ ਸੀਖੈ ਜਾਈ।
ਔਰ ਜੋ ਵਿਦਯਾ ਜਹਿਂ ਤਹਿਂ ਹੋਈ।
ਅਵਰਨ ਤੇ ਭੀ ਲੇਵੈ ਸੋਈ।

# ੪.
# ਕਲਗੀਧਰ ਦੀ ਸ੍ਰੀ ਮੁਖ ਵਾਕ ਬਾਣੀ
## ਦਸਮ ਗ੍ਰੰਥ ਦੀ ਰਚਨਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਨ ਕਵੀ, ਉਚ ਕੋਟੀ ਦੇ ਵਿਦਵਾਨ, ਫਿਲਾਸਫਰ ਤੇ ਲੇਖਕ ਸਨ। ਇਸ ਲਈ ਹੁਣ ਆਪਦੀ ਬਾਣੀ ਤੇ ਰਚਨਾ ਪਰ ਵਿਚਾਰ ਕਰਦੇ ਹਾਂ। ਅਨੰਦਪੁਰ ਦੇ ਜੰਗਸਮੇਂ ਬਹੁਤ ਸਾਰੀ ਬਾਣੀ ਤੇ ਰਚਨਾਵਾਂ ਛਿੰਨ ਭਿੰਨ ਹੋ ਗਈਆਂ। ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਭਾਈ ਮਨੀ ਸਿੰਘ ਨੇ ਜਿਥੋਂ ਕਿਤੋਂ ਜਤਨ ਨਾਲ ਉਪਦੇਸ਼ ਮਈ ਬਾਣੀ ਤੇ ਸੰਸਕ੍ਰਿਤ ਗਰੰਥਾਂ ਦੇ ਅਨੁਵਾਦ ਇਕੱਤਰ ਕਰਕੇ ਇਕ ਬੀੜ 'ਦਸਮ ਪਾਤਸ਼ਾਹ ਕਾ ਗ੍ਰੰਥ' ਤਿਆਰ ਕੀਤਾ। ਭਾਈ ਸਾਹਿਬ ੧੭੨੮ਵਿਚ ਸ੍ਰੀ ਹਰਿਮੰਦਰਜੀ ਦੇ ਗਰੰਥੀ ਨੀਯਤ ਕੀਤੇ ਗਏ। ੧੭੯੪ ਵਿਚ ਲਾਹੌਰ ਸ਼ਹੀਦ ਹੋਏ। ਇਸ ਲਈ ਪੰਥ ਨੇ ਦਸਮ ਗਰੰਥ ਦੀ ਬੀੜ ਦਮਦਮੇ ਸਾਹਿਬ ਗੁਰੂ ਕੀ ਕਾਂਸ਼ੀ ਵਿਚ ਵਿਦਵਾਨਾਂ ਦੀ ਵਿਚਾਰ ਲਈ ਭੇਜ ਦਿਤੀ। ਖਾਲਸੇ ਦੇ ਦੀਵਾਨ ਵਿਚ ਇਸ ਪਰ ਵਿਚਾਰ ਹੋਈ। ਉਸ ਵਕਤ ਕਈ ਮੁਖੀ ਸਿਖਾਂ ਦੀ ਰਾਇ ਸੀ ਕਿ ਸ੍ਰੀ ਦਸਮ ਪਾਤਸ਼ਾਹ ਦੀ ਆਤਮਿਕ ਉਪਦੇਸ਼ ਵਾਲੀ ਬਾਣੀ ਵਖ ਕੀਤੀ ਜਾਵੇ। ਇਤਿਹਾਸ, ਅਨੁਵਾਦ, ਚਰਿਤ੍ਰ, ਹਕਾਇਤਾਂ ਤੇ ਜ਼ਫ਼ਰ ਨਾਮਾ ਆਦਿਕ ਅੱਡ ਹੋਣ, ਪਰ ਕੋਈ ਫੈਸਲਾ ਨਾ ਹੋ ਸਕਿਆ। ਇਹ ਗੱਲ ੧੭੯੭ ਦੀ ਹੈ। ਇਸ ਸਮੇਂ ਪੰਥ ਨੂੰ ਇਹ ਖਬਰ ਪੁਜੀ ਕਿ ਮੰਡਿਆਲੇ ਦਾ ਚੌਧਰੀ ਮੱਸਾਰੰਘੜ ਸ੍ਰੀ ਦਰਬਾਰਸਾਹਿਬ ਦੀ ਬੇਅਦਬੀ ਕਰ ਰਿਹਾਹੈ ਉਸ ਵਕਤ ਭਾਈ ਮਤਾਬਸਿੰਘ ਮੀਰਾਂਕੋਟ ਤੇ ਸੁਖਾਸਿੰਘ ਮੌਜੂਦਸਨ। ਪੰਥ ਨੇ ਦਸਮ ਗਰੰਥ ਸਬੰਧੀ ਉਨ੍ਹਾਂ ਦੀ ਰਾਇ ਭੀ ਲਈ। ਭਾਈ

ਸਾਹਿਬਾਂ ਨੇ ਕਿਹਾ—'ਜੇ ਅਸੀਂ ਮੱਸੇ ਰੰਘੜ ਦਾ ਸਿਰ ਵਢ ਕੇ ਲੈ ਆਏ ਤਾਂ ਬੀੜ ਭਾਈ ਮਨੀ ਸਿੰਘ ਵਾਲੀ ਰਹਿਣ ਦੇਣੀ, ਤੇ ਜੇ ਸ਼ਹੀਦ ਹੋ ਗਏ ਤਾਂ ਵਖ ਵਖ ਪੋਥੀਆਂ ਵਿਚ ਕਰਨੀ।'

ਭਾਈ ਮਤਾਬ ਸਿੰਘ ਤੇ ਭਾਈ ਸੁਖਾ ਸਿੰਘ ਜੀ ਮਾੜੀ ਕੰਬੋ ਕੀ ਮੱਸੇ ਰੰਘੜ ਦਾ ਸਿਰ ਵਢਕੇ ਦਮਦਮੇ ਪੁਜੇ। ਇਸ ਲਈ ਦਸਮ ਗਰੰਥ ਦੀ ਬੀੜ ਜਿਉਂ ਕੀ ਤਿਉਂ ਰਹੀ।*

ਵਰਤਮਾਨ ਸਮੇਂ ਵਿਚ ਦਸਮ ਗਰੰਥ ਦੀਆਂ ਜੋ ਪੋਥੀਆਂ ਮਿਲਦੀਆਂ ਹਨ, ਉਹ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਦੀ ਲਿਖਤ ਦੇ ਉਤਾਰੇ ਹਨ। ਇਕ ਬੀੜ ਭਾਈ ਸੁਖਾ ਸਿੰਘ ਗਰੰਥੀ ਪਟਨਾ ਸਾਹਿਬ ਦੀ ਲਿਖੀ ਹੋਈ ਤੇ ਇਕ 'ਪਟਨੇ ਦੀ ਮਿਸਲ' ਦੇ ਨਾਂ ਤੋਂ ਮਿਲਦੀ ਹੈ। ਇਸ ਦਾ ਇਕ ਉਤਾਰਾ ਸੰਮਤ ੧੯੨੧-੨੨ ਵਿਚ ਹੋਇਆ। ਉਹ ਸ੍ਰੀ ਅਕਾਲ ਤਖਤ ਸਾਹਿਬ ਮੌਜੂਦ ਹੈ। ਉਪਰੋਕਤ ਬੀੜਾਂ ਦੇ ਅਸਲੀ ਖਰੜੇ ਲਭਣ ਦੀ ਲੋੜ ਹੈ। ਇਨ੍ਹਾਂ ਵਿਚ ਬਾਣੀ ਦੇ ਕ੍ਰਮ ਅਤੇ ਪਾਠਾਂ ਦਾ ਭੇਦ ਹੈ। ਇਸ ਵਕਤ ਦਸਮ ਗਰੰਥ ਦੀਆਂ ਜੋ ਬੀੜਾਂ ਮਿਲਦੀਆਂ ਹਨ, ਉਨ੍ਹਾਂ ਵਿਚ ਕੁਲ ਸਤਾਰਾਂ ਹਜ਼ਾਰ ਦੋ ਸੌ ਸਾਢੇ ਤ੍ਰਿਵੰਜਾ ਛੰਦ ਮਿਲਦੇ ਹਨ। ਦਸਮ ਗਰੰਥ ਦੀਆਂ ਬਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ—

੧. ਜਾਪ ੧੯੯ । ੨. ਅਕਾਲ ਉਸਤਤਿ ੨੭੧॥ । ੩ ਬਚਿਤ੍ਰ ਨਾਟਕ ੪੭੧। (ੳ) ਚੰਡੀ ਚਰਿਤਰ ਦੋਵੇਂ ੪੯੫। (ਅ) ਚੌਵੀ ਅਵਤਾਰ ੪੩੭੦ । (ੲ) ਮੀਰ ਮਹਿੰਦੀ ੧੧। (ਸ) ਉਪ ਅਵਤਾਰ ੧, ਬ੍ਰਹਮਾ ੩੪੫। ੨ ਰੁਦਰ ਦੇ ੮੫੬। (ਹ) ਸ਼ਬਦ ਰਾਗਾਂ ਕੇ ਸਵਈਏ ੪੧।

---

*ਮਹਾਨ ਕੋਸ਼ ਪੰਨਾ ੧੮੪੪।

੪. ਸ੍ਰੀ ਸ਼ਸਤ੍ਰ ਨਾਮ ਮਾਲਾ ੧੪੧੮ । ੫. ਵਾਰ ਸ੍ਰੀ ਭਗਉਤੀ ੫੫ । ੬. ਗਿਆਨਪ੍ਰਬੋਧ ੩੩੬ । ੭. ਚਰਿਤਰੋ ਪਖਯਾਨ ੭੫੫੮ । ੮. ਅਸਫੋਟਕ ਕਬਿਤ ਸਵਯੇ ੫੭ । ੯. ਸੱਦ ਖਿਆਲ ਤੇ ਮਾਝ ੨ । ੧੦, ਜ਼ਫਰਨਾਮਾ੬੬੭ਤੇ ਕੁਲ ਜੋੜ ੧੭੧੫੩॥ ਹੈ । ਪ੍ਰਚਲਤ ਬੀੜਾਂ ਨਾਲੋਂ ਪਟਨੇ ਵਾਲੀ ਬੀੜ ਵਿਚ ੨੧੦ ਛੰਦ ਵਧੇਰੇ ਹਨ। ਕੁਝ ਵਿਦਵਾਨ ਇਹ ਮੰਨਦੇ ਹਨ ਕਿ ਦਸਮ ਗਰੰਥ ਦੀ ਸਾਰੀ ਰਚਨਾ ਦਸਮ ਪਾਤਸ਼ਾਹ ਦੀ ਹੈ।

ਕੁਝਨਾ ਦੀ ਰਾਇ ਹੈਕਿ ਸਾਰੀ ਰਚਨਾ ਗੁਰੂ ਜੀ ਦੀ ਨਹੀਂ, ਜਿਨ੍ਹਾਂ ਬਾਣੀਆਂ ਦਾ ਸਿਰਲੇਖ ਸ੍ਰੀ ਮੁਖਵਾਕ ਪਾਤਸ਼ਾਹੀ ੧੦, ਲਿਖਿਆ ਮਿਲਦਾ ਹੈ, ਉਹ ਗੁਰੂ ਸਾਹਿਬ ਦੀਆਂ ਹਨ ।

ਬਾਕੀ ਕਵੀਆਂ ਦੀਆਂ ਰਚਨਾਵਾਂ ਹਨ । ਜੇਹਾ ਕਿ ਅਵ-ਤਾਰਾਂ ਦੀ ਕਥਾ ਜਾਂ ਤ੍ਰਿਆ ਚਰਿਤ੍ਰ ਹਨ ।

ਦਸਮ ਗਰੰਥ ਵਿੱਚ ਜਾਪ ਸਾਹਿਬ, ਅਕਾਲ ਉਸਤਤਿ, ੩੩ ਸਵਯੇ, ਬਚਿੱਤ੍ਰ ਨਾਟਕ, ਗਿਆਨ ਪ੍ਰਬੋਧ, ਦੋ ਚੰਡੀ ਚਰਿਤ੍ਰ, ਵਾਰ ਸ੍ਰੀ ਭਗਉਤੀ ਤੇ ਸ਼ਸਤ੍ਰ ਨਾਮ ਮਾਲਾ, ਸ੍ਰੀ ਮੁਖ਼ਵਾਕ ਬਾਣੀਆਂ ਅਤੇ ਰਚਨਾਵਾਂ ਹਨ।

ਦਸਮ ਗਰੰਥ ਦੀ ਬਾਣੀ ਅਤੇ ਰਚਨਾਵਾਂ ਨੂੰ ਅਸੀ ਚਾਰ ਹਿਸਿਆਂ ਵਿੱਚ ਵੰਡ ਸਕਦੇ ਹਾਂ।

(੧) ਸ੍ਰੀ ਮੁਖ ਵਾਕ ਬਾਣੀ ਜਿਸ ਵਿੱਚ ਆਤਮਿਕ ਉਪਦੇਸ਼ ਤੇ ਸਿਧਾਂਤ ਹਨ।

(੨) ਬਚਿਤ੍ਰ ਨਾਟਕ ਇਹ ਕੁਝ ਕੁ ਸ੍ਵੈ ਲਿਖਤ ਜੀਵਨ ਹੈ। ਇਸ ਵਿੱਚ ਕਈ ਜੰਗਾਂ ਦਾ ਵਰਨਣ ਭੀ ਹੈ।

(੩) ਅਨੁਵਾਦ ਤੇ ਚਰਿਤ੍ਰ ਆਦਿਕ । ਇਨ੍ਹਾਂ ਸਬੰਧੀ ਵਿਦਵਾਨਾਂ ਦੀਆਂ ਦੋ ਰਾਵਾਂ ਹਨ-(ੳ)ਇਹ ਕਵੀਆਂ ਦੀ ਰਚਨਾਂ ਹਨ। ਇਨ੍ਹਾਂ ਵਿੱਚ ਮਨੁਖੀ ਜੀਵਨ ਦੇ ਅਪੂਰਨ ਤੇ ਕੁਝ ਧੁੰਦਲੇਚਿਤ੍ਰ

ਦਰਸਾਏ ਹਨ । ਜੋ ਦਸਮ ਪਾਤਸ਼ਾਹ ਦੀ ਆਤਮਿਕ ਉਚਤਾ ਦੇ ਅਨੁਕੂਲ ਨਹੀਂ ਹਨ । ਸ੍ਰੀ ਮੁਖ ਵਾਕ ਬਾਣੀ ਨਾਲ ਇਨ੍ਹਾਂ ਦੀ ਵਿਚਾਰ ਸ਼ੈਲੀ ਤੇ ਰਸ ਨਹੀਂ ਮਿਲਦਾ।

(ਅ) ਦਸਮ ਗਰੰਥ ਦੀ ਸਾਰੀ ਰਚਨਾ ਦਸਮ ਪਾਤਸ਼ਾਹ ਦੀ ਹੈ। ਅਵਤਾਰਾਂ ਦੀ ਕਥਾ ਤੇ ਚਰਿਤ੍ਰ ਭੀ ਉਨ੍ਹਾਂ ਦੇ ਹਨ।

(੪) **ਜ਼ਫਰਨਾਮਾ ਤੇ ਖਤ**-ਗੁਰੂ ਜੀ ਨੇ ਔਰੰਗਜ਼ੇਬ ਨੂੰ ਦਖਣ ਵਿਚ ਇਕ ਖਤ ਮਾਛੀਵਾੜੇ ਤੋਂ ਲਿਖਿਆ ਤੇ ਦੂਜਾ ਕਾਂਗੜ ਤੋਂ। ਕਾਂਗੜ ਵਾਲਾ ਜ਼ਫਰਨਾਮਾ ਹੈ।

ਦਸਮ ਗਰੰਥ ਸਬੰਧੀ ਜੋ ਬਹਿਸ ਛਿੜਦੀ ਹੈ, ਉਸ ਦਾ ਇਕ ਕਾਰਨ ਤਾਂ ਥੀੜ ਦਾ ਗੁਰੂ ਜੀਦੇ ਸਮੇਂ ਨਾ ਤਿਆਰ ਹੋਣਾ ਹੈ। ਦੂਜਾ ਇਸ ਦੀ ਬਾਣੀ ਤੇ ਰਚਨਾ ਦੇ ਢੰਗ ਨੂੰ ਨਾ ਸਮਝਣਾ ਹੈ । ਅਜੀਂ ਆਤਮਿਕ ਬਾਣੀ, ਨਾਵਲ, ਨਾਟਕ, ਅਨੁਵਾਦ ਤੇ ਇਤਿਹਾਸ ਦਾ ਨਖੇੜਾ ਕਰਨਾ ਨਹੀਂ ਜਾਣਦੇ। ਇਸਲਈ ਕਈ ਭੁਲੇਖੇ ਪੈਂਦੇ ਹਨ। ਅਸੀਂ ਕ੍ਰਮ ਅਨੁਸਾਰ ਸ੍ਰੀ ਮੁਖ ਵਾਕ ਬਾਣੀਆ ਤੇ ਹੋਰ ਰਚਨਾਵਾਂ ਪਰ ਸੰਖੇਪ ਵਿਚਾਰ ਕਰਦੇ ਹਾਂ।

(੧)**ਜਾਪੁ ਸਾਹਿਬ**-ਇਹ ਗੁਰੂ ਜੀਦੀ ਸ੍ਰੀਮੁਖ ਬਾਣੀ ਹੈ। ਇਸ ਵਿਚ ਵਾਹਿਗੁਰੂ ਦੇ ਨਿਰਗੁਣ ਸਰੂਪ ਨੂੰ ਕਥਨ ਕੀਤਾ ਹੈ। ਇਸਦੇ ੧੯੯ ਛੰਦ ਹਨ। ਭੁਯੰਗ,ਚਰਪਟ, ਚਾਚਰੀ,ਭਗਵਤੀ ਆਦਿ ਛੰਦਾਂ ਵਿਚ ਉਚਾਰਨ ਕੀਤੀ ਗਈ ਬਾਣੀ ਹੈ।

ਇਹ ਬਾਣੀ ਭਗਤੀ ਦੀ ਹੈ, ਪਰ ਚੂੰਕਿ ਨਿਕਲੀ ਸੂਰਬੀਰ ਹਿਰਦੇ ਚੋਂ ਹੈ, ਇਸ ਲਈ ਛੰਦਾਂ ਦੀ ਚਾਲ ਐਸੀ ਹੈ, ਜੋ ਬੀਰ ਰਸ ਵਿਚ ਹੀ ਪੜ੍ਹੀ ਜਾ ਸਕਦੀ ਹੈ। ਦ੍ਰਿਸ਼ਟਮਾਨ ਸੁੰਦਰਤਾ ਤੇ ਸਰਗੁਣ ਸਰੂਪ ਤੇ ਕੁਝ ਲਿਖਣਾ ਸੌਖਾ ਹੁੰਦਾ ਹੈ,ਪਰ ਨਿਰਗੁਣਤੇ ਏਨੀ ਬਾਣੀ ਉਚਾਰਨ ਕਰਨੀ ਗੁਰੂ ਜੀਦਾ ਕਮਾਲ ਹੈ। ਆਤਮ ਸਮਰਪਨ ਕਰਦੇ

ਹੋਏ ਕਹਿੰਦੇ ਹਨ—

'ਤੇਰਾ ਜੋਰ ਚਾਚਰੀ ਛੰਦ' ਜਾਂ 'ਤ੍ਵ ਪ੍ਰਸਾਦ ਕਥਯਤੇ।'

ਪ੍ਰਮਾਤਮਾ ਦੇ ਨਿਰਗੁਣ ਸਰੂਪ ਨੂੰ ਇਉਂ ਕਥਨ ਕਰਦੇ ਹਨ—

ਆਦਿ ਰੂਪ ਅਨਾਦਿ ਮੂਰਤਿ ਅਜੋਨ ਪੁਰਖ ਅਪਾਰ।
ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ।
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨ ਕਾਲ।
ਜਤ੍ਰ ਤਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ। (੭੯)

ਇਸ ਬਾਣੀ ਵਿਚ ਸੰਸਕ੍ਰਿਤ, ਹਿੰਦੀ, ਅਰਬੀ ਤੇ ਫਾਰਸੀ ਦੇ ਸ਼ਬਦ ਡਾਢੀ ਖੂਬੀ ਨਾਲ ਮਿਲਾਕੇ ਵਰਤੇ ਹਨ।

ਉਦਾਹਰਨ ਲਈ—

ਹਰੀਫ਼ਲ ਅਜ਼ੀਮ ਹੈਂ। ਰਜ਼ਾਇਕ ਯਕੀਨੈ।
ਅਨੇਕੁਲ ਤਰੰਗ ਹੈਂ। ਅਭੇਦ ਹੈਂ ਅਭੰਗ ਹੈਂ।(੧੨੩)

ਜਾਪੁ ਦੇ ਕਈ ਛੰਦਾਂ ਦੇ ਰੂਪ ਮਿਲਦੇ ਹਨ। ਕਈ ਥਾਈਂ ਸ਼ਬਦਾਂ ਨੂੰ ਦੁਹਰਾਇਆ ਹੈ। ਇਸ ਲਈ ਕੰਠ ਕਰਨ ਤੇ ਪੜ੍ਹਨਵਿਚ ਸਾਵਧਾਨੀਦੀ ਲੋੜ ਹੁੰਦੀ ਹੈ। ਇਹ ਨਿਤਨੇਮ ਤੇ ਅੰਮ੍ਰਿਤ ਪ੍ਰਚਾਰ ਸਮੇਂ ਪੜ੍ਹੀ ਜਾਣ ਵਾਲੀ ਬਾਣੀ ਹੈ।

(੨) **ਅਕਾਲ ਉਸਤਤਿ**-ਇਸ ਬਾਣੀ ਵਿਚ 'ਸਰਬ ਲੋਹ ਕੀ ਰਛਾ ਹਮ ਨੈ' ਦਾ ਈਸ਼ਵਰ ਸੰਬੰਧੀ ਨਵਾਂ ਤਸੱਵਰ ਪੇਸ਼ ਕੀਤਾ ਹੈ। ਸਤ, ਚਿਤ,ਆਨੰਦ ਸਰੂਪ ਦੀ ਬਜਾਏ ਉਸਨੂੰ ਸ੍ਰੀ ਅਸਕੇਤ, ਖੜਗ-ਕੇਤ, ਮਹਾਂ ਕਾਲ, ਖਗ ਖੰਡ ਤੇ ਵਾਹਿਗੁਰੂ ਦੀ ਸੰਹਾਰ ਸ਼ਕਤੀ ਨੂੰ ਸ਼ਸਤਰਾਂ ਦਾ ਨਾਂ ਦੇ ਕੇ ਉਸਤਤਿ ਕੀਤੀ ਹੈ।

ਦਸਮ ਪਾਤਸ਼ਾਹ ਉਤਪੰਨ ਤੇ ਸੰਹਾਰ ਸ਼ਕਤੀ ਨੂੰ ਕਿਤਨੀ ਖੂਬੀ ਨਾਲ ਕਥਨ ਕਰਦੇ ਹਨ—

ਸਭ ਕੋ ਕਾਲ ਸਭਨ ਕੋ ਕਰਤਾ।
ਰੋਗ ਸੋਗ ਦੋਖਨ ਕੋ ਹਰਤਾ।

ਏਕ ਚਿਤ ਜਿਹ ਇਕ ਛਿਨ ਧਿਆਇਓ ।
ਕਾਲ ਫਾਸ ਕੇ ਬੀਚ ਨ ਆਇਓ ।

ਅਕਾਲ ਉਸਤਤਿ ਜਾਂ ਦਸਮ ਪਾਤਸ਼ਾਹ ਦੀਆਂ ਹੋਰ ਕਈ ਬਾਣੀਆਂ ਵਿਚ ਮਹਾ ਕਾਲ, ਖੜਗ ਕੇਤ, ਸ੍ਰੀ ਅਸਕੇਤ, ਭਗਉਤੀ ਆਦਿਕ ਜੋ ਸ਼ਬਦ ਵਰਤੇ ਗਏ ਹਨ, ਸ਼ਸਤ੍ਰ ਪੂਜਾ ਦਾ ਜੋ ਖਿਆਲ ਮਿਲਦਾ ਹੈ, ਉਸ ਬਾਰੇ ਕਈ ਲੇਖਕ ਇਹ ਸੰਦੇਹ ਪ੍ਰਗਟ ਕਰਦੇ ਹਨ ਕਿ ਉਪ੍ਰੋਕਤ ਸ਼ਬਦ ਤਾਂਤ੍ਰਿਕ ਮਤਾਂ ਤੋਂ ਲੀਤੇ ਗਏ ਹਨ। ਦਸਮ ਪਾਤਸ਼ਾਹ ਇਕ ਅਕਾਲ ਪੁਰਖ ਤੇ ਨਿਰਾਕਾਰ ਦੇ ਉਪਾਸਕ ਸਨ । ਉਨ੍ਹਾਂ ਦੀ ਬਾਣੀ ਵਿਚ ਇਹ ਸ਼ਬਦ ਈਸ਼ਰ ਲਈ ਨਹੀਂ ਆ ਸਕਦੇ । ਇਹ ਤਾਂਤ੍ਰਿਕ ਕਵੀਆਂ ਦੀ ਰਚਨਾ ਚੋਂ ਹਨ ।

ਇਹ ਗਲ ਦਰੁਸਤ ਨਹੀਂ ਹੈ । ਇਸ ਲਈ ਕਿ ਜੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ 'ਸ਼ੈਵਾਂ ਦਾ ਈਸ਼੍ਵਰ-ਪ੍ਰਮੇਸ਼ਰ, ਵੇਦਾਂਤ ਦਾ ਪਾਰਬ੍ਰਹਮ, ਵੈਸ਼ਨਵ ਭਗਤਾਂ ਦੇ ਸ਼ਬਦ ਰਾਮ, ਨਰਹਰਿ, ਨਾਰਾਇਣ, ਬਨਵਾਰੀ, ਗੋਪਾਲ, ਜਗਨ ਨਾਥ, ਦਾਮੋਦਰ ਮਾਧਵ,ਭਗਤ ਵਛਲ ਤੇਭਗਵਾਨਆਦਿਕ ਨਿਰਾਕਾਰ ਸ੍ਰੀਵਾਹਿਗੁਰੂ ਲਈ ਵਰਤੇ ਜਾ ਸਕਦੇ ਹਨ ਤਾਂ ਦਸਮ ਪਾਤਸ਼ਾਹ ਦੀ ਬਾਣੀ ਵਿਚ ਵੀ ਮਹਾ ਕਾਲ, ਖੜਗਕੇਤ, ਸ੍ਰੀ ਅਸਕੇਤ ਤੇ ਭਗਉਤੀ ਸ਼ਬਦ ਵਾਹਿਗੁਰੂ ਲਈ ਵਰਤੇ ਜਾ ਸਕਦੇ ਹਨ । ਕਿਸੇ ਸਮੇਂ ਅੱਲਾਹ ਤੇ ਗਾਡ ਪੁਰਾਣੇ ਦੇਵਤਿਆਂ ਨੂੰ ਕਿਹਾ ਜਾਂਦਾ ਸੀ,ਹੁਣ ਨਹੀਂ ।

ਅਕਾਲ ਉਸਤਤਿ ਵਿਚ ਅਕਾਲ ਪੁਰਖ ਦੀ ਸਰਬ ਵਿਆਪਕਤਾ ਨੂੰ ਇਉਂ ਵਰਨਣ ਕਰਦੇ ਹਨ—

(੧) ਕਹੂੰ ਹੁਇ ਕੈ ਹਿੰਦੂਆਂ ਗਾਇਤ੍ਰੀ ਕੋ ਗੁਪਤ ਜਪਿਓ
ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ ।
(੨) ਕਹੂੰ ਦੇਵਤਾਨ ਦੇ ਦਿਵਾਨ ਮੈਂ ਬਿਰਾਜਮਾਨ

ਕਹੂੰ ਦਾਨ ਵਾਨ ਕੇ ਗੁਮਾਨ ਮਤ ਦੇਤ ਹੋ।
(੧੨-੧੩]

ਦਸਮ ਪਾਤਸ਼ਾਹ ਨੇ ਆਪਣੀ ਬਾਣੀ ਵਿਚ ਬੜੇ ਦਾਰ-ਸ਼ਨਿਕ ਵਿਚਾਰ ਵੀ ਦਿਤੇ ਹਨ।

ਸੰਸਾਰ ਦੀ ਰਚਨਾ ਵਿਚ ਏਕਤਾ ਦੇ ਨਾਲ ਹੀ ਅਨੇਕਤਾ ਭੀ ਪਾਈ ਜਾਂਦੀ ਹੈ। ਤੱਤਾਂ ਦੇ ਭੇਦ,ਮਨੁਖਾਂ ਦੇ ਰੂਪ, ਗੁਣ ਅਤੇ ਕਰਮਾਂ ਵਿਚ ਫਰਕ ਹੈ। ਰੰਗਾ ਰੰਗਾ ਦੇ ਫੁਲ ਫਲ, ਬਨਾਸਪਤੀ,ਪਸ਼ੂ, ਪੰਛੀ ਸੂਰਜ, ਗ੍ਰਿਹ, ਨਖਤ੍ਰ ਅਨੇਕਤਾ ਦਾ ਅਸਚਰਜ ਨਮੂਨਾ ਹਨ। ਹਿੰਦੁਸਤਾਨ ਦੇ ਰਿਸ਼ੀਆਂ ਨੇ ਇਸ ਅਨੇਕਤਾ ਵਿਚ 'ਏਕਤਾ' ਲਭਣ ਦਾ ਜਤਨ ਕੀਤਾ ਹੈ।

ਨਯਾਇ ਸ਼ਾਸਤ੍ਰ ਨੇ ਸ੍ਰਿਸ਼ਟੀ ਰਚਨਾ, ਜੀਵ, ਈਸ਼ਰ ਤੇ ਪ੍ਰਕ੍ਰਿਤੀ (ਪ੍ਰਮਾਣੂਆਂ)ਤੋਂ ਮੰਨੀ ਹੈ। ਵੇਦਾਂਤ ਸਾਰੇ ਬ੍ਰਹਮ ਮੰਨਦਾ ਹੈ, ਪਰ ਜਗਤ ਨੂੰ ਮਿਥਿਆ ਬਿਆਨ ਕਰਦਾ ਹੈ।

ਪੱਛਮੀ ਸਾਇੰਸਦਾਨਾਂ ਨੇ ਹੁਣ ਤੀਕ ਇਕ ਸੌ ਅੱਠ ਤੱਤ ਮਲੂਮ ਕੀਤੇ ਹਨ, ਜਿਨ੍ਹਾਂ ਤੋਂ ਸ੍ਰਿਸ਼ਟੀ ਬਣੀ ਹੈ। ਇਹ ਤੱਤ ਪ੍ਰਮਾਣੂਆਂ ਦੇ ਮੇਲ ਤੋਂ ਬਣੇ ਹਨ।

ਨਯਾਇ ਦਰਸ਼ਨ ਵਾਂਗ ਡਾਲਟਨ ਦੀ ਰਾਇ ਹੈ ਕਿ ਸਾਰੀ ਰਚਨਾ ਹੀ ਪ੍ਰਮਾਣੂਆਂ ਤੋਂ ਹੋਈ ਹੈ। ਪ੍ਰਮਾਣੂ ਬਣਾਂਏ ਨਹੀਂ ਜ ਸਕਦੇ, ਨਾਸ਼ ਨਹੀਂ ਹੁੰਦੇ। ਜੇਮਜ਼ ਜੀਨ ਇਕ ਪ੍ਰਮਾਣੂ ਦਾ ਆਕਾਰ ਇਕ ਇੰਚ ਦਾ $\frac{੧}{੨੫੦੦੦੦੦੦}$ ਭਾਗ 'ਦਸਦੇ ਹਨ।

ਇਕ ਹੋਰ ਖੋਜੀ ਥਾਮਸਨ ਨੇ ਪ੍ਰਮਾਣੂਆਂ ਦੇ ਅੰਦਰ ਹੋਰ ਸੂਖਮ ਬਿਜਲੀ ਕਣ ਅਲੈਕਟਰੋਨ ਤੇ ਪਰੋਟੋਨ ਸਿਧ ਕੀਤੇ ਹਨ।

ਐਡਿੰਗਟਨ ਕਹਿੰਦਾ ਹੈ-

'ਸ੍ਰਿਸ਼ਟੀ ਦਾ ਮੂਲ ਤਤ ਇਕੋ ਹੈ। ਪਹਿਲੇ ਸਾਰੇ ਫੁਲਾਂ

ਦਾ ਬੀਜ ਇਕੋ ਹੀ ਸੀ, ਪਰ ਬ੍ਰਹਮੰਡੀ ਕਿਰਨਾਂ ਨੇ ਰੰਗਾਂ ਦਾ ਅਨੇਕਤਾ ਪੈਦਾ ਕਰ ਦਿਤੀ ਹੈ।

ਦਸਮ ਪਾਤਸ਼ਾਹ ਸਾਰੀ ਰਚਨਾ ਦੇ ਮੂਲ ਤੱਤ ਨੂੰ ਇਉਂ ਬਿਆਨ ਕਰਦੇ ਹਨ—

੧—ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਿਆਰੇ ਨਿਆਰੇ ਹੁਇਕੈ ਫੇਰਿ ਆਗ ਮੈ ਮਿਲਾਹਗੇ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗਿੇ।
ਜੈਸੇ ਏਕ ਨਦਿ ਤੇ ਤਰੰਗ ਕੋਟ ਉਤਜਤ ਹੈ,
ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਹਿਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ।
(ਅ: ਉ: ੧੭–੮੮)

(੨) ਜ਼ਿਮੀ ਜ਼ਮਾਨ ਕੇ ਬਿਖੈ ਸਮਸਤ ਏਕ ਜੋਤ ਹੈ।
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ।
(੬–੧੧੬)

ਇਸ ਸਰਬ ਵਿਆਪਕਤਾ ਦੇ ਭਾਵਨਾਲ ਸ੍ਰਿਸ਼ਟੀ ਲਈ ਪ੍ਰੇਮ ਤੇ ਉਪਕਾਰ ਦੀ ਭਾਵਨਾ ਮੌਜੂਦ ਹੈ।

ਗੁਰੂ ਜੀ ਨੇ ਸਾਰੇ ਮਨੁਖਾਂ ਨੂੰ ਮਨੁਖਤਾ ਦੀ ਬਿਨਾ ਤੇ ਸਮਾਨਤਾ ਦਾ ਸੰਦੇਸ਼ ਦਿਤਾ ਹੈ ਅਤੇ ਮਜ਼ਹਬਾਂ ਦੇ ਵਿਤਕਰੇ ਨੂੰ ਮਿਟਾਇਆ ਹੈ। ਫੁਰਮਾਉਂਦੇ ਹਨ—

(੧) ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ।
ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸਾਫ਼ੀ,

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।
ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਏਕ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕ ਜੋਤ ਜਾਨਬੋ।੧੫-੮੫।

(੨) ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਉ ਹੈ।
ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖ਼ਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ।
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਬੈ ਏ ਕ ਹੀ ਬਨਾਉ ਹੈ।੧੬-੮੬।

(੩)ਗੁਰਦੇਵ ਫੁਰਮਾਉਂਦੇ ਹਨ ਕਿ ਵਾਹਿਗੁਰੂ ਸਾਡੇ ਦੋਸ਼ਾਂ ਨੂੰ ਵੇਖਕੇ ਵੀ ਆਪਣੀ ਬਖਸ਼ਿਸ਼ ਕਰਦਾ ਹੈ। ਸਵਯਾ—

ਦੀਨਨ ਕੀ ਪ੍ਰਤਿਪਾਲ ਕਰੈ,
ਨਿਤ ਸੰਤ ਉਬਾਰ ਗਨੀਮਨ ਗਾਰੈ।
ਪਛ ਪਸ਼ੂ ਨਗ ਨਾਗ ਨਰਾਧਪ,
ਸ਼ਰਬ ਸਮੇਂ ਸਭ ਕੋ ਪ੍ਰਤਿਪਾਰੈ
ਪੋਖ਼ਤ ਹੈ ਜਲ ਮੈਂ ਥਲ ਮੈਂ ਪਲ ਮੈਂ,
ਕਲ ਕੇ ਨਹੀਂ ਕਰਮ ਬਿਚਾਰੈ।
ਦੀਨ ਦਇਆਲ ਦਇਆ ਨਿਧਿ ਦੋਖਨ,
ਦੇਖਤ ਹੈ ਪਰ ਦੇਤ ਨਾ ਹਾਰੈ।੪੦੬।

ਨਿਤ ਨੇਮ ਤੇ ਅੰਮ੍ਰਿਤ ਤਿਆਰ ਕਰਨ ਸਮੇਂ ਜੋ ਦਸ

ਸਵਯੇ ਪੜ੍ਹੇ ਜਾਂਦੇ ਹਨ, ਇਹ ਅਕਾਲ ਉਸਤਤਿ ਦਾ ਹਿਸਾ ਹਨ। ਇਨ੍ਹਾਂ ਵਿਚ ਸ਼ਖਸੀ ਮਜ਼ਹਬੀ ਤਾਕਤ ਅਰਥਾਤ ਪਰੋਹਤਪੁਣੇ ਅਤੇ ਸ਼ਖ਼ਸੀ ਪੁਲੀਟੀਕਲ ਤਾਕਤ (ਸ਼ਹਿਨਸ਼ਾਹੀਅਤ) ਨੂੰ ਖੰਡਨ ਕੀਤਾ ਹੈ। ਖਾਲਸੇ ਨੂੰ ਦੋਹਾਂ ਤਾਕਤਾਂ ਤੋਂ ਨਿਰਭੈ ਕਰਕੇ ਵਾਹਿਗੁਰੂ ਦੇ ਭੈ ਅਤੇ ਪਰੇਮ ਵਿਚ ਜੋੜਿਆ ਹੈ।

ਇਨ੍ਹਾਂ ਸਵਯੀਆਂ ਚੋਂ 'ਅੰਤ ਕੋ ਅੰਤ ਕੇ ਧਾਮ ਸਿਧਾਰੇ' ਦਾ ਤੁਕਾਂਤ ਹਨੂਮਾਨ ਨਾਟਕ ਨਾਲ ਮਿਲਦਾ ਹੈ।

ਅਕਾਲ ਉਸਤਤਿ ਵਿਚ ਰਸਮੀ ਮਜ਼ਹਬ ਅਤੇ ਪਖੰਡ ਦਾ ਖੰਡਨ ਕੀਤਾ ਹੈ। ਇਸ ਲਈ ਕਿ ਇਹ ਅਕਾਲ ਪੁਰਖ ਨੂੰ ਮਿਲਣ ਦੇ ਰਾਹ ਵਿਚ ਰੁਕਾਵਟ ਹਨ।

(੩) **ਬਚਿੱਤ੍ਰ ਨਾਟਕ**-ਇਹ ਗੁਰੂ ਜੀਦਾ ਪੁਰਾਣਿਕ ਰੂਪਵਿਚ ਕਾਵਿ ਦਾ ਕੁਝ ਸ੍ਵੈ ਲਿਖਤ ਜੀਵਨ ਹੈ। ਇਸ ਵਿਚ ਸ੍ਰਿਸ਼ਟੀ ਰਚਨਾ, ਬੇਦੀ ਬੰਸ, ਸੋਢੀ ਬੰਸ, ਕੁਝ ਸੰਪ੍ਰਦਾਵਾਂ, ਆਪਣੀ ਜਨਮ ਕਥਾ, ਨੌਵੀਂ ਪਾਤਸ਼ਾਹੀ ਦੀ ਸ਼ਹੀਦੀ, ਭੰਗਾਣੀ, ਨਦੌਣ, ਗੁਲੇਰ ਆਦਿ ਜੰਗਾਂ ਦਾ ਜ਼ਿਕਰ ਹੈ। ਇਹ ਇਤਿਹਾਸਕ ਦ੍ਰਿਸ਼ਟੀ ਨਾਲ ਵੀ ਕੀਮਤੀ ਹੈ।

ਜੀਵਨ ਜਾਂ ਇਤਿਹਾਸ ਨੂੰ ਕਾਵਿ ਤੇ ਨਸਰ ਦੇ ਕਈ ਰੂਪਾਂ ਵਿਚ ਪੇਸ਼ ਕੀਤਾ ਜਾ ਸਕਦਾ ਹੈ। ਜੇਹਾ ਕਿ ਨਾਵਲ,ਨਾਟਕ, ਗੀਤ, ਵਾਰ,ਬਾਰਾਮਾਹ, ਕਿੱਸੇ ਤੇ ਕਹਾਣੀਆਂ ਵਿਚ ਲਿਖਿਆ ਜਾਂਦਾ ਹੈ।

ਸ੍ਰੀ ਦਸਮੇਸ਼ ਜੀ ਨੇ ਸ੍ਵੈ ਲਿਖਤ ਜੀਵਨ ਦਾ ਕੁਝ ਭਾਗ ਅਤੇ ਘਟਨਾਵਾਂ ਨੂੰ ਨਾਟਕ ਰੂਪ ਵਿਚ ਪੇਸ਼ ਕੀਤਾ ਹੈ। ਇਸ ਦਾ ਨਾਂ ਬਚਿੱਤ੍ਰ ਨਾਟਕ ਰਖਿਆ ਹੈ, ਜਿਸ ਦੇ ਮਾਇਨੇ ਹਨ–'ਅਸਚਰਜ ਨਾਟਕ।' ਇਸ ਨੂੰ ਨਾਟਕ ਰੂਪ ਵਿਚ ਹੀ ਨਿਬਾਹਿਆ ਹੈ।

ਇਹ ਸੰਪੂਰਨ ਨਾਟਕ ਨਹੀਂ ਹੈ। ਕਿਉਂਕਿ ਇਸ ਵਿਚ ਖਾਲਸਾ ਸਜਾਉਣ ਤੋਂ ਬਾਅਦ ਦੇ ਹਾਲਾਤ ਤੇ ਘਟਨਾਵਾਂ ਦਰਜ ਨਹੀਂ ਹਨ। ਪਰ ਜਿਤਨਾ ਕੁਝ ਹੈ, ਉਹ ਕੀਮਤੀ ਹੈ।

ਭਾਰਤੀ ਕਾਵਿ ਦੇ ਨੌ ਰਸ ਮੰਨੇ ਗਏ ਹਨ। ਜਿਨ੍ਹਾਂ ਦੇ ਨਾਮ ਹਨ—ਸ਼ਿੰਗਾਰ ਰਸ, ਬੀਰ ਰਸ. ਹਾਸ, ਕਰੁਣਾ, ਸ਼ਾਂਤ, ਰੌਦ੍ਰ ਅਦਭੁਤ, ਬੀਭਤਸ ਅਤੇ ਭਯ।*

ਇਸ ਨਾਟਕਵਿਚ ਤਕਰੀਬਨ ਸਾਰੇ ਰਸ ਮਿਲਦੇ ਹਨ। ਉਨ੍ਹਾਂ ਦੇ ਕੁਝ ਪ੍ਰਮਾਣ ਇਸ ਪ੍ਰਕਾਰ ਹਨ—

**੧. ਸ਼ਾਂਤ ਰਸ**—

ਹਰਿ ਹਰਿ ਜਨ ਦੁਇ ਏਕ ਹੈ,
ਬਿਭ ਬਿਚਾਰ ਕਛੁ ਨਾਹਿ।
ਜਲ ਤੇ ਉਪਜੇ ਤਰੰਗ ਜਿਉਂ,
ਜਲ ਹੀ ਬਿਖੈ ਸਮਾਹਿ। (ਅਧਿ: ੬—੬੦)

**੨. ਸ਼ਿੰਗਾਰ ਰਸ**—

ਅਨੂਪ ਰੂਪ ਰਾਜਿਅੰ। ਨਿਹਾਰ ਕਾਮ ਲਾਜਿਅੰ।
ਅਲੋਕ ਲੋਕ ਸੋਭਿਅੰ। ਬਿਲੋਕ ਲੋਕ ਲੋਭਿਅੰ।
ਚਮੱਕ ਚੰਦ੍ਰ ਸੀਸਿਯੰ। ਰਹਯੋ ਲਜਾਇ ਈਸਯੰ।
ਸੁ ਸੋਭ ਨਾਗ ਭੂਖਣੰ। ਅਨੇਕ ਦੁਸ਼ਟ ਦਖਣੰ।
(੧-੪੫-੪੬)

**੩. ਬੀਰ ਰਸ**—

ਬਲੀ ਬੀਰ ਰੁਝੈ। ਸਮੂੰਹ ਸ਼ਸਤ੍ਰ ਜੁਝੈ।
ਲਗੈ ਧੀਰ ਧਕੈ। ਕ੍ਰਿਪਾਣੰ ਛਨੱਕੈ।
ਹਠੀ ਸ਼ਸਤ੍ਰ ਝਾਰੈ। ਨ ਸ਼ੰਕਾ ਬਿਚਾਰੈ।

---

*ਪ੍ਰਥਮ ਸ਼ਿੰਗਾਰ ਸੋ ਹਾਸਯ ਰਸ,
ਕਰੁਣਾ ਰੌਦ੍ਰ ਸੁ ਵੀਰ।
ਭਯ ਬੀਭਤਸਯ ਬਖਾਨਿਯੇ,
ਅਦਭੁਤ ਸ਼ਾਂਤ ਸੁ ਧੀਰ।
(ਰਸਕ ਪ੍ਰਿਯਾ)

ਕਰੈ ਤੀਰ ਮਾਰੰ । ਫਿਰੈ ਲੋਹ ਧਾਰੰ।
(੧੧-੩੯-੪੧)

੪. **ਹਾਸ ਰਸ**–ਰਣ ਖੇਤ੍ਰ ਵਿਚੋਂ ਕਈ ਬੁਜ਼ਦਿਲ ਤੇ ਕਾਇਰ ਆਦਮੀ ਭਜ ਗਏ। ਉਨ੍ਹਾਂ ਨੂੰ ਬੜੀ ਨਿਰਾਦਰੀ ਨਾਲ ਫੜ ਕੇ ਲਿਆਂਦਾ ਗਿਆ । ਗੁਰੂ ਸਾਹਿਬ ਹਾਸ ਰਸ ਵਿਚ ਉਨ੍ਹਾਂ ਦਾ ਦ੍ਰਿਸ਼ ਪੇਸ਼ ਕਰਦੇ ਹਨ–

ਛਿਕਾ ਤੋਬਰਾ ਬਦਨ ਚੜ੍ਹਾਏ।
ਜਨ ਗ੍ਰਿਹ ਖਾਨ ਮਲੀਦਾ ਆਏ।

ਭਾਵ--ਉਨ੍ਹਾਂ ਦੇ ਮੂੰਹ ਪਰ ਛਿਕੇ ਅਤੇ ਤੋਬਰੇ ਚੜ੍ਹਾਏ ਹੋਏ ਹਨ। ਇਉਂ ਜਾਪਦਾਹੈ,ਜਿਵੇਂ ਘਰ ਮਲੀਦਾ ਖਾਣਲਈ ਆਏ ਹਨ।

੫. ਰੌਦ੍ਰ--ਉਠੀ ਛਿਛ ਇਛੰ ਕਢਾ ਮੇਝ ਜੋਰੰ।
ਮਣੋ ਮਾਖਣੰ ਮਟਕੀ ਕਾਨ੍ਹ ਫੋਰੰ। (੭-੭)

੬. **ਅਦਭੁਤ ਰਸ**–

ਇਸ ਵਿਚ ਵਿਸਮਾਦ ਤੇ ਹੈਰਾਨੀ ਨੂੰ ਪ੍ਰਗਟ ਕੀਤਾ ਜਾਂਦਾ ਹੈ। ਜਿਹਾ ਕਿ–

ਸਿਰੰ ਮਾਲ ਰਾਜੰ । ਲਖੇ ਰੁਦ੍ਰ ਲਾਜੰ।
ਸੁਭੰ ਚਾਰ ਚਿਤ੍ਰੰ । ਪਰਮੰ ਪਵਿਤ੍ਰੰ । (੧-੨੨)

੭. **ਭਯ ਰਸ**–ਇਸ ਵਿਚ ਡਰ ਤੇ ਸਹਿਮ ਹੁੰਦਾ ਹੈ । ਜਿਹਾ ਕਿ ਵਾਕ ਹਨ :–

ਜਿਤੇ ਅਉਲੀਆ ਅੰਬੀਆ ਗਉਸ ਹ੍ਵੈ ਹੈਂ।
ਸਭੈ ਕਾਲ ਕੇ ਅੰਤ ਦਾੜ੍ਹਾ ਤਲੇ ਹੈਂ।
ਜਿਤੇ ਮਾਨਧਾਤਾਦਿ ਰਾਜਾ ਸੁਹਾਏ।
ਸਭੈ ਬਾਂਧ ਕੈ ਕਾਲ ਜੇਲੈ ਚਲਾਏ। (੧-੨੯)

੮. **ਬੀਭਤੱਸ ਰਸ**-ਇਸ ਵਿਚ ਗਿਲਾਨੀ ਤੇ ਮਲੀਨਤਾ ਪੇਸ਼

ਕੀਤੀ ਜਾਂਦੀਹੈ। ਕਰੁਣਾ ਰਸ ਵਿਚ ਵੈਰਾਗ ਤੇ ਦੁਖ ਬਿਆਨ ਕੀਤਾ ਜਾਂਦਾ ਹੈ। ਸ੍ਰੀ ਦਸਮੇਸ਼ ਜੀ ਨੇ ਆਪਣੀ ਰਚਨਾ ਤੇ ਕਾਵਿ ਵਿਚ ਇਹ ਰਸ ਬੜੀ ਖੂਬੀ ਨਾਲ ਨਿਬਾਹੇ ਹਨ।

ਇਤਿਹਾਸਕ ਕਾਵਿ ਵਿਚ ਘਟਨਾਵਾਂ ਦੇ ਮੇਲ ਤੇ ਕਵੀ ਨਾਟਕ ਵਿਚ ਨਾਇਕ, ਨਾਇਕਾ, ਪਾਤਰ, ਰੰਗ ਭੂਮੀ ਤੇ ਵਾਰਤਾ-ਲਾਪ ਹੁੰਦੀ ਹੈ। ਇਸ ਵਿਚ ਹਨੂੰਮਾਨ ਨਾਟਕ ਵਾਂਗ ਕਹਾਣੀ ਲਿਖੀ ਗਈ ਹੈ, ਵਾਰਤਾਲਾਪ ਨਹੀਂ।

ਨਾਟਕ ਦਾ ਲੇਖਕ ਕਈ ਵੇਰ ਆਪਣੇ ਖਿਆਲ ਨਹੀਂ ਦਿੰਦਾ, ਆਪਣੇ ਆਪ ਨੂੰ ਅੱਡ ਰਖਦਾ ਹੈ। ਪਰ ਦਸਮ ਪਾਤਸ਼ਾਹ ਨੇ ਇਸ ਵਿਚ ਕਈ ਸਿਧਾਂਤ ਭੀ ਦਿਤੇ ਹਨ। ਸਾਡੇ ਦੇਸ਼ ਵਿਚ ਇਤਿਹਾਸ ਨੂੰ ਪੁਰਾਣਕ ਢਗ ਨਾਲ ਲਿਖਣ ਦਾ ਰਿਵਾਜ ਸੀ। ਕਾਵਿ ਦਾ ਜਿਹੜਾ ਰੂਪ ਚੁਣਿਆ ਜਾਵੇ ਇਤਿਹਾਸ ਵਿਚ ਉਸਨੂੰ ਨਿਬਾਹੁਣਾ ਪੈਂਦਾ ਹੈ। ਬਚਿੱਤ੍ਰ ਨਾਟਕ ਵਿਚ ਇਹੀ ਢੰਗ ਵਰਤਿਆ ਹੈ। ਉਸ ਦੀ ਇਕ ਉਦਾਹਰਣ ਪੇਸ਼ ਕਰਦੇ ਹਾਂ। ਦਸਮੇਸ਼ ਜੀ ਲਿਖਦੇ ਹਨ—
ਏਕ ਸਰਵਣ ਤੇ ਮੈਲ ਨਿਕਾਰਾ। ਤਾਤੇ ਮਧ ਕੀਟਤ ਤਨ ਧਾਰਾ।

ਪੁਰਾਣਕ ਮਨੌਤ ਹੈ ਕਿ ਮਧੁ ਕੈਟੰਭ ਦੀ ਚਰਬੀ ਤੋਂ ਪ੍ਰਿਥਵੀ ਬਣੀ ਹੈ। ਸ੍ਰਿਸ਼ਟੀ ਰਚਨਾ ਬਾਰੇ ਗੁਰਬਾਣੀ ਦਾ ਸਿਧਾਂਤ ਹੈ—

'ਕੀਤਾ ਪਸਾਉ ਏਕੋ ਕਵਾਉ।' (ਜਪੁਜੀ)

ਛੇਵੇਂ ਅਧਿਆਯ ਵਿਚ 'ਹੇਮ ਕੁੰਟ'* ਪਰਬਤ ਤੇ 'ਤਹਿ ਹਮ ਅਧਿਕ ਤਪਸਿਆ ਸਾਧੀ। ਮਹਾ ਕਾਲ ਕਾਲਕਾ ਅਰਾਧੀ।'† ਦਾ ਜ਼ਿਕਰ ਕੀਤਾ ਹੈ।

---

*ਇਹ ਹੇਮਕੁੰਟ ਬਦਰੀ ਨਾਥ (ਗੜ੍ਹਵਾਲ) ਦੇ ਕੋਲ ਹੈ। ਇਥੇ ਸਪਤ ਸ੍ਰਿੰਗ ਇਕ ਪਹਾੜ ਹੈ। ਕਨਿੰਘਮ ਨੇ ਜੁਗਰਾਫੀਏ ਵਿਚ ਇਹ ਥਾਂ ਪਟਨੇ ਪਾਸ ਦਸੀ ਹੈ।

†ਕਾਲ ਦਾ ਭੀ ਜੋ ਮਹਾਂ ਕਾਲ ਹੈ, ਉਸਦੇ ਅਰਾਧਨ ਵਾਲਾ।

ਵਿਗਿਆਨਕ ਦੁਨੀਆਂ ਵਿਚ ਕਾਲ (Time) ਅਤੇ ਦੇਸ਼ (Space) ਤੇ ਬਹੁਤ ਬਹਿਸ ਹੁੰਦੀ ਹੈ। ਕੋਈ ਹਸਤੀ ਕਾਲ ਤੋਂ ਪਰੇ ਹੈ?

ਦਸਮ ਪਾਤਸ਼ਾਹ ਇਸ ਦਾ ਉਤਰ ਦਿੰਦੇ ਹਨ–

'ਔਰ ਸੁ ਕਾਲ ਸਭੈ ਬਸ ਕਾਲ ਕੇ,
ਏਕ ਹੀ ਕਾਲ ਅਕਾਲ ਸਦਾ ਹੈ।'

ਭਾਵ-ਇਕ ਅਕਾਲ ਪੁਰਖ ਹੀ ਕਾਲ ਤੋਂ ਰਹਿਤ ਹੈ।

ਪੁਰਾਣੇ ਮਜ਼ਬ ਵਿਚ ਅਵਤਾਰ ਪੂਜਾ, ਪੈਗੰਬਰੀ ਦਾਹਵਿਆਂ ਤੇ ਸ਼ਖਸੀ ਪੂਜਾ ਦਾ ਜੋਰ ਸੀ। ਦਸਮ ਪਾਤਸ਼ਾਹ ਨੇ ਇਸ ਨੂੰ ਜੋਰ ਨਾਲ ਖੰਡਨ ਕੀਤਾ ਹੈ। ਫੁਰਮਾਉਂਦੇ ਹਨ–

'ਜੋ ਹਮ ਕੋ ਪ੍ਰਮੇਸਰ ਉਚਰ ਹੈ।
ਤੇ ਸਭ ਨਰਕ ਕੁੰਡ ਮਹਿ ਪਰ ਹੈ।'

ਗੁਰੂ ਜੀ ਪਹਿਲੀ ਮਹਾਨ ਸ਼ਖਸੀਅਤ ਹਨ, ਜਿਨ੍ਹਾਂ ਨੇ ਮਨੁਖਤਾ ਦੀ ਪੱਧਰ ਤੇ ਇਹ ਸਚਿਆਈ ਬਿਆਨ ਕੀਤੀ ਹੈ। ਰਬ ਵਿਚ ਕੋਈ ਆਤਮਾ ਲੀਨ ਹੋ ਸਕਦੀ ਹੈ, ਉਸਦੇ ਬਰਾਬਰ ਜਾਂ ਤੁਲ ਨਹੀਂ ਹੋ ਸਕਦੀ। ਸਾਰੇ ਅਵਤਾਰ, ਪੈਗੰਬਰ ਤੇ ਮਹਾਂ ਪੁਰਸ਼ ਵਾਹਿਗੁਰੂ ਦੇ ਪੈਦਾ ਕੀਤੇ ਹੋਏ ਹਨ। ਉਸ ਤੇ ਨਿਰਭਰ ਕਰਦੇ ਹਨ। ਪਰ ਉਹ ਕਿਸੇ ਦਾ ਬਣਾਇਆ ਹੋਇਆ ਨਹੀਂ। ਗੁਰੂ ਸਾਹਿਬ ਦਾ–

'ਕਿਤੇ ਕ੍ਰਿਸ਼ਨ ਸੇ ਕੋਟ ਕੀਟ ਉਪਾਏ।'

ਦਾ ਵਾਕ ਸਪਸ਼ਟ ਕਰਦਾ ਹੈ ਕਿ ਰੱਬ ਦੇ ਮੁਕਾਬਲੇ ਤੇ ਅਵਤਾਰ, ਪੈਗੰਬਰ ਆਦਿਕ ਹੇਚ ਹਨ। ਜਿਥੇ ਅਵਤਾਰਾਂ ਦਾ ਖੰਡਨ ਕੀਤਾ ਹੈ, ਉਥੇ ਨਾਲ ਹੀ ਆਪਣੇ ਲਈ ਵੀ 'ਵਾਕ ਇਸ ਕੀਟ ਪ੍ਰਤਿ' ਲਿਖਿਆ ਹੈ।

(੪) **ਦੋਵੇਂ ਚੰਡੀ ਚਰਿਤਰ**–ਬਚਿਤਰ ਨਾਟਕ ਦਾ ਹੀ ਭਾਗ ਹਨ। ਮਾਰਕੰਡੇ ਪੁਰਾਣ ਵਿਚ ਦਿਤੀ ਹੋਈ ੭੦੦ ਸਲੋਕਾਂ ਦੀ 'ਦੁਰਗਾ ਸਤ ਸਈ' ਦੇ ਅਧਾਰ ਪਰ ੨੨੭ ਛੰਦ ਲਿਖੇ ਹਨ। ਇਨ੍ਹਾਂ

ਵਿਚ ਦੇਵਤਿਆਂ ਤੇ ਰਾਖਸ਼ਾਂ ਦੇ ਜੁਧਾਂ ਦਾ ਜ਼ਿਕਰ ਹੈ। ਇਹ ਬੀਰ ਰਸ ਪੈਦਾ ਕਰਨ ਲਈ ਅਸਚਰਜ ਬਾਣੀ ਹੈ। ਇਨ੍ਹਾਂ ਦੇ ਨਾਲ ਮਿਲਦੀ ਬਾਣੀ 'ਵਾਰ ਸ੍ਰੀ ਭਗਉਤੀ ਕੀ' ਹੈ। ਇਹ ਪੰਜਾਬੀ ਬੋਲੀ ਵਿਚ ਹੈ। 'ਪ੍ਰਿਥਮ ਭਗਉਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ' ਇਸ ਵਾਰ ਦਾ ਮੰਗਲ ਹੈ।

(੫) **ਗਿਆਨ ਪ੍ਰਬੋਧ**–ਇਸ ਬਾਣੀ ਵਿਚ ਦਾਨ, ਧਰਮ ਤੇ ਰਾਜ ਧਰਮ ਦਾ ਵਰਣਨ ਮਿਲਦਾਹੈ। ਇਹ ਸੰਪੂਰਨ ਨਹੀਂ ਮਿਲਦੀ।

(੬) **ਸ਼ਸਤ੍ਰ ਨਾਮ ਮਾਲਾ**–ਇਸ ਵਿਚ ਸ਼ਸਤ੍ਰਾਂ ਦੇ ਨਾਂ ਲੈ ਕੇ ਵਾਹਿਗੁਰੂ ਦਾ ਸਿਮਰਨ ਕੀਤਾ ਗਿਆ ਹੈ। ਯਥਾ–

ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਕ ਅਰ ਤੀਰ।
ਸੈਫ ਸਰੋਹੀ ਸਾਹਥੀ ਯਹੀ ਹਮਾਰੇ ਪੀਰ।

(੭) **ਚੌਪਈ ਹਮਰੀ ਕਰੋ ਹਾਥ ਦੈ ਰਛਾ**–੪੦੫ਵੇਂ ਚਰਿਤ੍ਰ ਦੇ ਅੰਤ ਵਿਚ ਦਿਤੀ ਹੈ। ਇਸ ਚਰਿਤ੍ਰ ਵਿਚ 'ਦੂਲਹ ਦਈ' ਤੇ 'ਸ੍ਵਾਸ ਵੀਰਜ ਰਾਖਸ਼' ਦੇ ਜੰਗ ਦਾ ਵਰਣਨ ਹੈ। ਇਸ ਚੌਪਈ ਸਬੰਧੀ ਮਨੌਤ ਹੈ ਕਿ ਅਨੰਦ ਪੁਰ ਦੇ ਜੰਗ ਤੋਂ ਪਹਿਲੇ ਗੁਰੂ ਜੀ ਨੇ ਭਬੋਰ (ਅਨੰਦ ਪੁਰੋਂ ੧੧ ਮੀਲ) ਸਤਲੁਜ ਦੇ ਕੰਢੇ ਤੇ ਉਚਾਰਨ ਕੀਤੀ ਹੈ। ਇਥੇ ਹੁਣ ਤੀਕ ਗੁਰਦਵਾਰਾ ਮੌਜੂਦ ਹੈ।

(੮) **ਅਸਫੋਟਕ**–ਖਾਲਸਾ ਪੰਥ ਸਾਜਨ ਸਮੇਂ ਪੰਡਤ ਕੇਸ਼ੋ ਦਾਸ ਪ੍ਰਤਿ 'ਜੋ ਕੁਛ ਲੇਖ ਲਿਖਉ ਬਿਧਨਾ' ਤੇ ਮਾਛੀਵਾੜੇ ਵਿਚ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ਅਤੇ ਲੱਖੀ ਜੰਗਲ ਵਿਚ

'ਸੁਣਕੇ ਸਦ ਮਾਹੀ ਦਾ ਮਹੀਂ ਪਾਣੀ ਘਾਹ ਮੁਤੋ ਨੇ'

ਦਾ ਸੱਦ ਅਸਫੋਟਕ ਸਵਯੇ ਤੇ ਸਦ ਹਨ। ਕੇਸ਼ੋ ਦਾਸ ਵਾਲੇ ਸਵਯੇ ਦੇ ਪਹਿਲੇ ਦੋ ਪਦ ਹਨੂਮਾਨ ਨਾਟਕ ਨਾਲ ਮਿਲਦੇ ਹਨ।

(੯) **ਜ਼ਫਰਨਾਮਾ**–ਸੰਮਤ ੧੭੬੩ ਵਿਚ ਕਾਂਗੜ ਤੋਂ ਔਰੰਗਜ਼ੇਬ ਦੇ ਨਾਂ ਲਿਖਿਆ ਜੈਤ ਪਤ੍ਰ ਹੈ। ਇਹ ਚੜ੍ਹਦੀ ਕਲਾ,

ਅਣਖ ਤੇ ਸ੍ਵੈਮਾਨ ਦਾ ਸਬੂਤ ਹੈ । ਮੁਢਲੀ ਦਾਸਤਾਂ ਤੇ ਹਕਾਇਤਾਂ ਮਿਲਾ ਕੇ ਜ਼ਫਰਨਾਮੇ ਦੇ ੭੯੬ ਬੈਂਤ ਹਨ। ਇਹ ਫਾਰਸੀ ਲਿਖਤ ਦਾ ਸੁੰਦਰ ਨਮੂਨਾ ਹਨ । ਦਸਿਆ ਜਾਂਦਾ ਹੈ ਕਿ ਇਸ ਦੀ ਅਸਲੀ ਕਾਪੀ ਔਰੰਗਾਬਾਦ ਵਿਚ ਔਰੰਗਜ਼ੇਬ ਦੇ ਤੋਸ਼ੇਖਾਨੀਏ ਦੀ ਸੰਤਾਨ ਪਾਸ ਹੈ । ਜਿਸ ਪਰ ਸ਼ਾਹੀ ਮੋਹਰ ਲਾ ਕੇ ਇਹ ਇਬਾਰਤ ਲਿਖੀ ਹੋਈ ਹੈ :-

"ਇਸ ਨੂੰ ਤਬਰਕਾਤ ਵਿਚ ਸਤਿਕਾਰ ਨਾਲ ਸੰਭਾਲ ਕੇ ਰਖਿਆ ਜਾਵੇ ।"

ਦਸਮ ਪਾਤਸ਼ਹ ਦੀ ਬਾਣੀ ਦੀ ਬੋਲੀ ਆਮ ਤੌਰ ਤੇ ਹਿੰਦੀ ਹੈ । ਆਪ ਨੇ ਕਾਵਿ ਦੇ ਸਾਰੇ ਰਸ ਕਥਨ ਕੀਤੇ ਹਨ. ਪਰ ਪ੍ਰਧਾਨਤਾ ਬੀਰ ਰਸ ਦੀ ਹੈ। ਰਾਮ ਕਥਾ ਦੇ ਅੰਤ ਵਿਚ—

"ਪਾਹਿ ਗਹੇ ਜਬ ਤੇ ਤੁਮਰੇ,
ਤਬ ਤੇ ਕੋਊ ਆਂਖ ਤਰੈ ਨਹੀ ਆਨਯੋ ।"

ਪ੍ਰਾਰਥਨਾ ਰੂਪ ਵਿਚ ਹੈ। ਪਰ ਇਸ ਵਿਚ 'ਆਂਖ ਤਰੈ ਨਹੀ ਆਨਜੋ' ਬੀਰ ਰਸ ਤੇ ਚੜ੍ਹਦੀ ਕਲਾ ਦਾ ਕਮਾਲ ਹੈ।

ਗੁਰੂ ਜੀ ਨੇ ਆਪ ਕਿਸੇ ਗ੍ਰੰਥ ਦਾ ਸੁਤੰਤ੍ਰ-ਅਨੁਵਾਦ ਨਹੀਂ ਕੀਤਾ, ਕਿਸੇ ਥਾਂ ਕਹਾਣੀ ਦਾ ਪਲਾਟ ਲੈ ਲਿਆ ਹੈ ।

ਚੰਡੀ ਚਰਿਤ੍ਰ ਦੇ ਕਈ ਛੰਦ ਇਸ ਤਰ੍ਹਾਂ ਆਉਂਦੇ ਹਨ—

ਤਾਗੜ ਦੰਗ ਤੀਰੰ । ਬਾਗੜ ਦੰਗ ਬਾਣੰ ।
ਕਾਗੜ ਦੰਗ ਕਾਤੀ । ਕਟਾਰੀ ਕ੍ਰਿਪਾਣੰ । (੪੦-੧੭)

ਇਹ ਮ੍ਰਿਦੰਗ ਤੇ ਜੋੜੀ ਦੀ ਗਤ ਅਨੁਸਾਰ ਗਾਈ ਜਾਣ ਵਾਲੀ ਰਚਨਾ ਹੈ। ਕਿਸੇ ਕਿਸੇ ਬਾਣੀ ਤੇ ਚਰਿਤ੍ਰਾਂ ਦੇ ਅੰਤ ਵਿਚ ਸੰਸਕ੍ਰਿਤ ਦੇ ਇਹ ਸ਼ਬਦ ਲਿਖੇ ਹਨ—

"ਸਮਾਪਤੰਸਤੁ ਸ਼ੁਭੰਸਤੁ"

(ਸਮਾਤਮ-ਅਸਤੁ) ਭਾਵ ਸਮਾਪਤ ਹੋਵੇ । ਸ਼ੁਭ ਹੋਵੇ । ਪਰ

ਸਸਕ੍ਰਿਤ ਤੋਂ ਅਣਜਾਣ ਲਿਖਾਰੀਆਂ ਨੇ ਇਸ ਨੂੰ 'ਮਸਤੁ ਸੁਭ ਮਸਤੁ' ਬਣਾ ਦਿਤਾ ਹੈ। ਇਸ ਲਈ ਬਹੁਤ ਸਾਰੇ ਆਦਮੀ ਇਸ ਦਾ ਉਚਾਰਣ ਵੀ ਸ਼ੁਧ ਨਹੀਂ ਕਰਦੇ। ਇਸੇ ਤਰਾਂ–

"ਸੰਮਤ ਸਤਰਾਂ ਸੈ ਸੁ ਭਣਿਜੇ"

ਨੂੰ ਸੈ ਦੀ ਥਾਂ 'ਸਹੰਸ' (ਹਜ਼ਾਰ) ਬਣਾ ਦਿਤਾ ਹੈ। ਦਸਮ ਪਾਤਸ਼ਾਹ ਨੇ ਕਈ ਥਾਈਂ ਕਿਸੇ ਪ੍ਰਸੰਗ ਨੂੰ ਜਾਰੀ ਰਖਣ ਲਈ ਫ਼ਾਰਸੀ ਦਾ 'ਅਫਜ਼ੂੰ' (ਵਿਸ਼ੇਸ਼) ਸ਼ਬਦ ਭੀ ਵਰਤਿਆ ਹੈ।

ਗੁਰੂ ਜੀ ਨੇ ਗੁਰਬਾਣੀ ਦੀ ਸੰਭਾਲ ਭੀ ਕੀਤੀ ਹੈ। ਜੇ ਕੋਈ ਸਿਖ ਬੀੜ ਲਿਖਕੇ ਪੇਸ਼ ਕਰਦਾ ਸੀ, ਤਾਂ ਆਪ ਉਸ ਪਰ ਦਸਖਤ ਜਾਂ ਤੀਰ ਨਾਲ ਨਿਸ਼ਾਨ ਕਰਦੇ ਸਨ। ਇਕ ਉਦਾਸੀ ਬੀੜ ਲਿਖ ਕੇ ਦਸਮ ਪਾਤਸ਼ਾਹ ਨੂੰ ਭੇਟ ਕਰਨ ਲਈ ਲਿਆਇਆ, ਉਹ ਦੀਵਾਨ ਨੰਦ ਚੰਦ ਨੇ ਰਖ ਲਈ। ਜਦ ਮਹਾਰਾਜ ਨੇ ਉਸਨੂੰ ਤਾੜਨਾ ਕੀਤੀ ਤਾਂ ਉਹ ਨੱਠ ਕੇ ਧੀਰ ਮਲ ਪਾਸ ਚਲਾ ਗਿਆ ਅਤੇ ਬੇਮੁਖ ਹੋ ਕੇ ਮਾਰਿਆ ਗਿਆ। ਪਿੰਡ ਕਾਲੇ ਸੰਘੇ (ਕਪੂਰਥਲਾ) ਵਿਚ ਫੂਕਿਆ ਗਿਆ। ਨੰਦ ਚੰਦ ਡਰੌਲੀ ਦਾ ਮਸੰਦ ਸੀ। ਇਸ ਲਈ ਉਹ ਬੀੜ ਹੁਣ ਤੀਕ ਡਰੌਲੀ ਵਿਚ ਮੌਜੂਦ ਹੈ।

ਹਜ਼ੂਰ ਨੇ ਆਤਮਿਕ ਅਨੁਭਵ ਦਵਾਰਾ ਦਮਦਮੇਵਿਚ ਭਾਈ ਮਨੀ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕਬੀੜ ਲਿਖਵਾਈ, ਜਿਸ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਚੜ੍ਹਾਈ। ਸ਼ੋਕ ਕਿ ਇਹ ਵੀ ਵੱਡੇ ਘਲੂ-ਘਾਰੇ ਵਿਚ ਕਿਤੇ ਜਾਂਦੀ ਰਹੀ। ਦਸਮੇਸ਼ ਜੀ ਨੇ ਆਪਣੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਉਂ ਨਹੀਂ ਚੜ੍ਹਾਈ? ਇਹ ਆਪ ਦੀ ਇਛਾ ਤੇ ਅਧਿਕਾਰ ਦੀ ਗੱਲ ਸੀ। ਇਸਦਾ ਕਾਰਨ ਆਪ ਹੀ ਜਾਣਦੇ ਸਨ।

ਅਸੀਂ ਹੁਣ ਸੰਖੇਪ ਜਿਹਾ ਜਿਕਰ ਉਨ੍ਹਾਂ ਰਚਨਾਵਾਂ ਦਾ ਕਰਨਾ ਚਾਹੁੰਦੇ ਹਾਂ, ਜਿਨ੍ਹਾਂ ਨੂੰ ਦਸਮੇਸ਼ ਜੀ ਦੇ ਨਾਂ ਨਾਲ ਜੋੜਿਆ

ਜਾਂਦਾ ਹੈ-

(੧) **ਰਹਿਤਨਾਮੇ**-ਇਹ ਸਿਖੀ ਰਹਿਤ ਸਬੰਧੀ ਸਿਖਾਂ ਦੇ ਲਿਖੇ ਹੋਏ ਬਚਨ ਹਨ। ਭਾਈ ਦਇਆ ਸਿੰਘ, ਭਾਈ ਨੰਦ ਲਾਲ, ਭਾਈ ਦੇਸਾਸਿੰਘ,ਚੌਪਾਸਿੰਘ ਤੇ ਪ੍ਰਹਿਲਾਦਸਿੰਘ ਦੇ ਨਾਵਾਂ ਪਰ ਹਨ।

(੨) **ਸੌ ਸਾਖੀ**-ਇਹ ਪੋਥੀ ਗੁਰੂ ਜੀ ਦੇ ਅਗੰਮ ਵਾਕ, ਭਵਿਖਤ ਬਾਣੀ ਤੇ ਭਾਈ ਰਾਮ ਕੌਰ ਜੀ ਦੇ ਪ੍ਰਤਿ ਉਚਾਰਨ ਕੀਤੀ ਦਸੀ ਜਾਂਦੀ ਹੈ। ਕਿਤੇ ਭਾਈ ਹੁਸ਼ਨਾਕ ਸਿੰਘ ਨੂੰ ਭੀ ਉਪਦੇਸ਼ ਹੈ। ਭਾਈ ਸੰਤੋਖ ਸਿੰਘ ਜ਼ੀ ਨੇ ਇਸ ਨੂੰ ਬਹੁਤ ਵਰਤਿਆ ਹੈ। ਦਰਅਸਲ ਇਹ ਕਿਸੇ ਪੁਰਾਣਕ ਦਿਮਾਗ ਦੀ ਰਚਨਾ ਹੈ। ਇਸ ਦਾ ਲੇਖਕ ਮ: ਰਣਜੀਤ ਸਿੰਘ ਦੇ ਸਮੇਂ ੧੮੯੦ ਤੇ ੧੯੦੦ ਬਿ: ਦੇ ਲਗ ਭਗ ਹੋਇਆ ਹੈ, ਜਦ ਕਿ ਸਿਖਾਂ ਦਾ ਰਾਜ ਭਾਗ ਨਸ਼ਟ ਹੋ ਰਿਹਾ ਸੀ । ਜੇ ਕੋਈ ਸੌ ਸਾਖੀ ਦਾ ਮੂਲ ਸੀ ਤਾਂ ਉਸ ਨੂੰ ਬਹੁਤ ਵਿਗਾੜ ਦਿਤਾ ਗਿਆ ਹੈ । ਉਦਾਹਰਣ ਲਈ ਸਤਿਗੁਰੂ ਜੀ ਨੂੰ 'ਬਿੰਧੀਆਚਲ' ਤੇ ਦੁਸ਼ਟ ਦਮਨ ਦਸਨਾ, ਗੋਭੀ ਤੋਂ ਗੋਬਿੰਦ, ਖੱਲ ਤੋਂ ਖਾਲਸਾ । ਅਨੰਦ ਪੁਰ ਨਿਵਾਸ ਸਮੇਂ ਗੁਰੂ ਕੀ ਕਾਂਸ਼ੀ ਤੇ ਮੁਕਤਸਰ ਦਾ ਮਹਾਤਮਦਸਣਾ ਜੋ ਅਜੇ ਬਣੇਹੀ ਨਹੀਂ ਸਨ।ਪਾਂਡਵਾਂ ਦੇ ਸਮੇਂ ਸਯਦਾਂ ਦਾ ਹੋਣਾ(ਸਾਖੀ ੧੩)। ਈਸਾ ਦੀ ਉਤਪਤੀ ਮੂਸਾ ਤੋਂ ਪਹਿਲੇ ਦਸਣੀ (ਸਾਖੀ ੧੪)। ਮਹਾਰਾਜਾ ਰਣਜੀਤ ਸਿੰਘ ਨੂੰ ਕੇਸ਼ੋ ਦਾਸ ਦਾ ਅਵਤਾਰ ਦਸਣਾ, ਅਜਿਹੀਆਂ ਗੱਲਾਂ ਹਨ ਜੋ ਸਿਧਾਂਤਕ ਤੇ ਇਤਿਹਾਸਕ ਤੌਰ ਤੇ ਗਲਤ ਹਨ । ਇਸ ਵਿਚ ਮ: ਦਲੀਪ ਸਿੰਘ ਦਾ ਜ਼ਿਕਰ ਵੀ ਕੀਤਾ ਹੈ । ਬਾਬਾ ਰਾਮ ਸਿੰਘ ਬਾਢੀ ਸੁਤ ਦਾ ਵਰਨਣ ਸੂਰਜ ਪ੍ਰਕਾਸ਼ ਲਿਖਣ ਤੋਂ ਪਿਛੋਂ ਆਖੇਪ ਕੀਤਾ ਜਾਪਦਾ ਹੈ । ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅੰਗਰੇਜ਼ਾਂ ਨੂੰ ਹਿੰਦੁਸਤਾਨ ਪੁਰ ਫਰਾਂਸ ਦੇ ਹਮਲੇ ਦੀ ਚਿੰਤਾ

ਹੋਈ* । ਕੁਝ ਚਿਰ ਪਿਛੋਂ ਉਹ ਖਤਰਾ ਟਲ ਗਿਆ ।

੨੫ ਅਪਰੈਲ ੧੮੦੯ ਈਸਵੀ ਨੂੰ ਸ਼ੇਰੇ ਪੰਜਾਬ ਤੇ ਅੰਗਰੇਜ਼ਾਂ ਦੀ ਅੰਮ੍ਰਿਤਸਰ ਵਾਲੀ ਸੰਧੀ ਹੋਈ । ਸੌ ਸਾਖੀ ਦੇ ਕਰਤਾ ਨੇ ਉਸ ਸਮੇਂ ਦਾ ਪ੍ਰਾਪੇਗੰਡਾ ਕਰਦੇ ਹੋਏ ਲਿਖਿਆ ਹੈ-

'ਜਬ ਰੂਸ ਪੰਜਾਬੈ ਆਵੈ। ਅੰਨ ਰੁਪਏ ਕਾ ਸੇਰ ਬਿਕਾਵੈ।'

ਇਸ ਤੋਂ ਬਿਨਾ ਸੌ ਸਾਖੀ ਦੀ ਬੋਲੀ ਵੀ ਮੋਟੀ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਇਹ ਦਸਮ ਪਾਤਸ਼ਾਹ ਦੀ ਰਚਨਾ ਨਹੀਂ।

(੩)**ਸਰਬ ਲੋਹ**-ਇਹ ਗਰੰਥ ਵੀ ਕਿਸੇ ਕਵੀ ਦੀ ਰਚਨਾ ਹੈ। ਇਸਵਿਚ ਮਹਾਂ ਕਾਲਦਾ ਬੀਰਜ ਨਾਦ ਰਾਖਸ਼ ਨੂੰ ਮਾਰਨਾ ਲਿਖਿਆ ਹੈ। ਬੋਲੀ ਇਸ ਦੀ ਭੀ ਮੋਟੀ ਹੈ। ਲਿਖਿਆ ਹੈ–

'ਰੂਪ ਦੀਪ ਭਾਖਾ ਕਰੀ ਪਿੰਗਲ ਗਰੁੜ ਸ਼ੇਸ਼ ਸੁਰ ਗਿਆਨਾ।'

ਦਸਮ ਪਾਤਸ਼ਾਹ ੧੭੬੫ ਵਿਚ ਜੋਤੀ ਜੋਤ ਸਮਾਏ । ਰੂਪ ਦੀਪ ਪਿੰਗਲ ਜੈਕ੍ਰਿਸ਼ਨ ਭੋਜਗ ਨੇ ਦਸ ਸਾਲ ਪਿਛੋਂ ੧੭੭੫ ਵਿਚ ਲਿਖਿਆ । ਇਸ ਤੋਂ ਸਿਧ ਹੁੰਦਾ ਹੈ ਕਿ ਇਹ ਰਚਨਾ ਪਿਛੋਂ ਕੀਤੀ ਗਈ ਹੈ।†

ਇਸੇ ਤਰਾਂ ਬਿਜੈ ਮੁਕਤ ਦੀਆਂ ਸਾਖੀਆਂ ਘੜਨ ਵਾਲਾ ਇਕ ਜੱਟ ਹੁਣੇ ਹੀ ਹੋਇਆ ਹੈ । ‡ ਨਾਮਧਾਰੀਆਂ ਦੇ ਗੁਟਕੇ ਵਿਚ ਉਗਰਦੰਤੀ ਨਾਂ ਦੀ ਇਕ ਬਾਣੀ ਭੀ ਲਿਖੀ ਹੈ । ਇਕ ਨਿਰਮਲੇ ਸੰਤ ਭਾਈ ਸੁਰਜਨ ਸਿੰਘ ਨੇ ਪੂਰਨਮਾਸ਼ੀ ਦੀ ਕਥਾ ਤੇ ਇਕ ਪੈਂਤੀ ਅਖਰੀ ਜੋੜੀ ਹੈ। ਉਹ ਸਾਨੂੰ ਸੰਨ ੧੯੨੬-੨੭ ਵਿਚ ਪੰਜਾ ਸਾਹਿਬ ਮਿਲਿਆ ਸੀ। ਇਹ ਰਚਨਾਵਾਂ ਗੁਰੂ ਜੀ ਦੀਆਂ ਨਹੀਂ।

---

*ਮ: ਰਣਜੀਤ ਸਿੰਘ ਲੇਖਕ ਪ੍ਰੋ: ਅਬਦੁਲ ਕਾਦਰ।

†ਗੁਰਮਤਿ ਨਿਰਣਯ ਸਾਗਰ, ਕ੍ਰਿਤ ਪੰਡਤ ਤਾਰਾ ਸਿੰਘ, ਪੰਨਾ ੬੫੬-੧੪।

‡ਸੂਰਜ ਪ੍ਰਕਾਸ਼ ਟੀਕਾ ਭਾਈ ਵੀਰ ਸਿੰਘ ਪੰਨਾ ੫੧੧੨।

# ੫

# ਪੰਥ ਚਲਾਇਓ ਖਾਲਸਾ

## ਅਮਨ ਸਮੇਂ ਦੇ ਕੌਤਕ, ਦੁਰਗਾ ਪੂਜਾ ਦਾ ਪੋਲ, ਖਾਲਸਾ ਦੀ ਸਿਰਜਣਾ ਤੇ ਸਿਖਾਂ ਦੀ ਰਹਿਤ

ਅਨੰਦ ਪੁਰ ਵਿਚ ਕਈ ਸਾਲ ਨਿਵਾਸ ਕਰਕੇ ਕਲਗੀਧਰ ਨੇ ਅਮਨ ਸਮੇਂ ਜੋ ਕੌਤਕ ਕੀਤੇ ਹਨ, ਹੁਣ ਉਨ੍ਹਾਂ ਦਾ ਸੰਖੇਪ ਜ਼ਿਕਰ ਕਰਨਾ ਚਾਹੁੰਦੇ ਹਾਂ । ਇਕ ਵੇਰ ਗੁਰੂ ਜੀ ਪਾਸ ਸੰਨਿਆਸੀਆਂ ਦੀ ਮੰਡਲੀ ਆਈ। ਉਹ ਫੋਕੇ ਵੈਰਾਗ ਅਤੇ ਤਿਆਗ ਦੀ ਚਰਚਾ ਕਰਦੇ ਸਨ। ਹਜ਼ੂਰ ਨੇ ਉਨ੍ਹਾਂ ਦੀਆਂ ਝੋਲੀਆਂ ਤੇ ਚਿੱਪੀਆਂ ਦੀ ਤਲਾਸ਼ੀ ਕਰਵਾਈ। ਉਨ੍ਹਾਂ ਵਿਚੋਂ ਮੋਹਰਾਂ ਨਿਕਲੀਆਂ। ਇਕ ਰੋਡਾ ਜਲਾਲੀ ਫਕੀਰ ਦਰਸ਼ਨ ਕਰਨ ਆਇਆ। ਉਸਨੇ ਫੂਲ ਭੇਟਾ ਕਰਕੇ ਕਿਹਾ- 'ਹਜ਼ੂਰ ਮੇਰੇ ਪਾਸ ਹੋਰ ਕੁਝ ਨਹੀਂ,ਇਹ ਤੁਛ ਭੇਟਾ ਹੀ ਪ੍ਰਵਾਨ ਕਰੋ' ਮਹਾਰਾਜ ਦੇ ਕਹਿਣ ਪਰ ਇਕ ਸਿਖ ਨੇ ਰੋਡੇ ਦੀ ਟੋਪੀ ਲਾਹੀ ਤੇ ਉਸ ਵਿਚੋਂ ਭੀ ਮਾਇਆ ਨਿਕਲੀ। ਇਸਤੋਂ ਸਿਖਾਂ ਨੂੰ ਦਸਿਆ ਕਿ ਹਿੰਦੁਸਤਾਨ ਦੀ ਫਕੀਰੀ ਪਖੰਡ ਬਣ ਚੁਕੀ ਹੈ।

ਉਸ ਵਕਤ ਮਸੰਦ ਭੀ ਬਹੁਤ ਵਿਗੜ ਗਏ ਸਨ । ਗੁਰੂ ਜੀ ਨੇ ਉਨ੍ਹਾਂ ਦੀ ਭੀ ਸੁਧਾਈ ਕੀਤੀ ਤੇ ਸਖਤ ਦੰਡ ਦਿਤਾ। ਉਨ੍ਹਾਂ ਵਿਚੋਂ ਨਕੇ ਦੇ ਮਸੰਦ ਭਾਈ ਫੇਰੂ ਨੂੰ 'ਸੰਗਤ ਸਾਹਿਬ ਸੱਚੀ ਦਾਹੜੀ' ਦੀ ਪਦਵੀ ਬਖਸ਼ੀ ਤੇ ਖਿਮਾ ਕੀਤਾ। ਇਸ ਦੇ ਨਾਲ ਕਮਾਲੀਏ ਦੇ ਜੋਧ, ਦੀਪਾਲਪੁਰ ਦੇ ਰਾਊ ਤੇ ਤਖਤ ਮਲ ਨੂੰ ਵੀ ਬਖਸ਼ ਦਿਤਾ।

ਇਕ ਵੇਰ ਸਿਦਕ ਦੀ ਪ੍ਰੀਖਿਆ ਲਈ ਇਕ ਪਿੰਡ ਦੇ ਸਿਖਾਂ ਨੂੰ ਹੁਕਮ ਦਿਤਾ ਕਿ ਤੁਸੀਂ ਅਨੰਦ ਪੁਰੋਂ ਜਾਣਾ ਨਹੀਂ । ਸਿਖ ਘਬਰਾ ਗਏ । ਇਕ ਦਿਨ ਉਹ ਆਪਣੇ ਮੁਖੀ ਨੂੰ ਮੁਰਦਾ ਬਣਾ ਕੇ ਫੂਕਣ ਦੇ ਬਹਾਨੇ ਖਿਸਕਣ ਲਗੇ । ਗੁਰੂ ਜੀ ਨੇ ਫਰਜ਼ੀ ਮੁਰਦੇ ਦਾ

ਪਾਜ ਉਘੇੜ ਦਿਤਾ। ਉਹ ਸਿਖ ਬਹੁਤ ਸ਼ਰਮਿੰਦੇ ਹੋਏ।

**ਖਾਲਸਾ ਪੰਥ ਸਾਜਨਾ**-ਸ੍ਰੀ ਦਸਮੇਸ਼ ਜੀ ਦੇ ਜੀਵਨ ਦਾ ਇਕ ਮਹਾਨ ਕੰਮ ਹੈ। 'ਦਸ ਗੁਰੂ' ਵਾਹਿਗੁਰੂ ਦਾ ਪ੍ਰਕਾਸ਼ ਹਨ। ਖਾਲਸਾ ਉਨ੍ਹਾਂ ਦਾ ਪ੍ਰਕਾਸ਼ ਹੈ। ਭਗਤੀ, ਸਮਾਨਤਾ, ਸੇਵਾ, ਬੀਰਤਾ ਤੇ ਕੁਰ-ਬਾਨੀ ਆਦਿਕ ਗੁਣ ਦੇ ਕੇ ਆਦਰਸ਼ ਤੇ ਪੂਰਨ ਮਨੁਖ ਨੂੰ ਮੂਰਤੀ ਮਾਨ ਕੀਤਾ ਗਿਆ, ਉਸ ਦਾ ਨਾਮ ਖਾਲਸਾ ਹੈ।*

ਪੰਥ ਸਾਜਨ ਤੋਂ ਪਹਿਲਾਂ ਦੀ ਇਕ ਸਾਖੀ ਇਤਿਹਾਸ ਵਿਚ ਆਉਂਦੀ ਹੈ ਕਿ ਦਸਮ ਪਾਤਸ਼ਾਹ ਨੇ ਨੈਣੇ ਦੇ ਟਿੱਲੇ ਤੇ ਹਵਨ ਕੀਤਾ ਤੇ ਦੁਰਗਾ ਦੀ ਪੂਜਾ ਕੀਤੀ। ਦੇਵੀ ਪ੍ਰਗਟ ਹੋਈ। ਉਸ ਨੇ ਵਰ ਦਿਤਾ। ਗੁਰਮਤਿ ਸਿਧਾਂਤ ਤੇ ਇਤਿਹਾਸਕ ਖੋਜ ਨਾਲ ਇਹ ਗਲ ਗਲਤ ਸਾਬਤ ਹੁੰਦੀ ਹੈ। ਹਿੰਦੁਸਤਾਨ ਵਿਚ ਸ਼ਾਕਤ ਤੇ ਤਾਂਤ੍ਰਿਕ ਮਤ ਵਾਲਿਆਂ ਨੇ ਦੁਰਗਾ ਕਾਲੀ,ਭਵਾਨੀ,ਚੰਡਕਾ ਆਦਿਕ ਨਾਵਾਂ ਵਾਲੀ ਦੇਵੀ ਨੂੰ ਸ਼ਕਤੀ ਮੰਨ ਕੇ ਪੂਜਾ ਕੀਤੀ ਹੈ। ਕਿਸੇ ਪੁਰਾਣਕ ਦਿਮਾਗ ਨੇ ਦੁਰਗਾ ਪੂਜਾ ਦੀ ਸਾਖੀ ਗੁਰੂ ਜੀ ਦੇ ਨਾਂ ਨਾਲ ਜੋੜ ਦਿਤੀ ਹੈ। ਜਿਤਨੇ ਇਤਿਹਾਸਕਾਰਾਂ ਨੇ ਇਹ ਸਾਖੀ ਲਿਖੀ ਹੈ, ਉਹ ਇਕ ਦੂਜੇ ਨਾਲ ਨਹੀਂ ਮਿਲਦੀ। ਕੋਈ ਕਹਿੰਦਾ ਹੈ-'ਬੀਰ ਰਸ ਪੈਦਾ ਕਰਨ ਲਈ ਅਰਜਨ ਭੀਮਾਦਿਕ ਦੀਆਂ ਕਥਾਵਾਂ ਮਹਾਰਾਜ ਨੇ ਸੁਣੀਆਂ, ਉਨ੍ਹਾਂ ਤੋਂ ਦੇਵੀ ਪ੍ਰਗਟ ਕਰਨ ਦਾ ਖਿਆਲ ਪੈਦਾ ਹੋਇਆ।' ਕਈ ਕਹਿੰਦੇ ਹਨ-'ਬ੍ਰਾਹਮਣਾਂ ਦਾ ਕਥਨ ਸੀ ਕਿ ਕਲਜੁਗ ਵਿਚ ਦੇਵੀ ਪ੍ਰਗਟ ਨਹੀਂ ਹੋ ਸਕਦੀ, ਇਸ ਲਈ ਪ੍ਰਗਟ ਕੀਤੀ ਗਈ।' ਮੈਕਾਲਫ ਤੇ ਗਿ: ਗਿਆਨ ਸਿੰਘ ਜੀ ਕਹਿੰਦੇ ਹਨ-'ਦੇਵੀ ਸੰਬੰਧੀ ਬ੍ਰਾਹਮਣਾਂ ਦੀ ਮਨੌਤ ਨੂੰ ਖੰਡਨ ਕਰਨਾ

---

*ਮੁਗਲਾਂ ਦੇ ਸਮੇਂ ਬਾਦਸ਼ਾਹ ਦੀ 'ਨਿਜੀ ਮਲਕੀਅਤ ਜਾਂ ਜਾਇਦਾਦ ਨੂੰ ਭੀ ਖਾਲਸਾ ਕਹਿੰਦੇ ਸਨ।

ਸੀ, ਇਸ ਲਈ ਹਵਨ ਕੀਤਾ ਗਿਆ।' ਇਸੇ ਤਰ੍ਹਾਂ ਦੇਵੀ ਦਾ ਰੂਪ, ਉਸਦੀ ਭੇਟਾ, ਉਸਦੀਆਂ ਦਿਤੀਆਂ ਚੀਜ਼ਾਂ ਤੇ ਹਵਨ ਦੇ ਸਮੇਂ ਬਾਰੇ ਵੀ ਸਾਰੇ ਲੇਖਕਾਂ ਵਿਚ ਮਤ ਭੇਦ ਹੈ।

ਭਾਈ ਸੰਤੋਖ ਸਿੰਘ ਸੂਰਜ ਪ੍ਰਕਾਸ਼ ਵਿਚ ਹਵਨ ਕਰਾਉਣ ਵਾਲੇ ਪੰਡਤ ਦਾ ਨਾਂ ਕੇਸ਼ੋ ਦਾਸ, ਭਾਈ ਸੁਖਾ ਸਿੰਘ ਗੁਰਬਿਲਾਸ ਵਿਚ ਦਾਤਾ ਨੰਦ ਉਜੈਨ ਤੇ ਬਾਬਾ ਸੁਮੇਰ ਸਿੰਘ 'ਗੁਰੂ ਪਦ ਪਰੇਮ ਪ੍ਰਕਾਸ਼' ਵਿਚ ਕਾਲੀ ਦਾਸ ਗੁਜਰਾਤੀ ਦਸਦੇ ਹਨ। ਫਿਰ ਲਿਖਦੇ ਹਨ, ਗੁਰੂ ਸਾਹਿਬ ਨੇ ਯੱਗ ਕੀਤਾ। ਉਸ ਵਿਚ ਪੰਡਤ ਨੂੰ ਨਹੀਂ ਸਦਿਆ। ਜਦ ਉਸਨੇ ਸ਼ਿਕਾਇਤ ਕੀਤੀ ਤਾ ਹਜ਼ੂਰ ਨੇ ਉਤ੍ਰ ਦਿਤਾ-

'ਜੋ ਕੁਛ ਲੇਖ ਲਿਖਯੋ ਬਿਧਨਾ ਸੋਈ,
ਪਾਈਅਤ ਮਿਸਰ ਜੂ ਸ਼ੋਕ ਨਿਵਾਰੋ।
ਮੇਰੋ ਕਛੂ ਅਪ੍ਰਾਧ ਨਹੀ ਗਯੋ,
ਯਾਦ ਤੇ ਭੂਲ ਨ ਕੋਪ ਚਿਤਾਰੋ।'

ਇਸ ਸਾਖੀ ਨੂੰ ਗਹੁ ਨਾਲ ਪੜ੍ਹਿਆਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਦੇਵੀ ਦੀ ਪੂਜਾ ਨਹੀਂ ਕੀਤੀ। ਦੇਵੀ ਦੇਵਤਿਆਂ ਦੀ ਪੂਜਾ ਬਾਰੇ ਗੁਰਮਤਿ ਸਿਧਾਂਤ ਇਹ ਹੈ-

(੧) ਸ੍ਰੀ ਗੁਰੂ ਨਾਨਕ ਦੇਵ ਦਾ ਵਾਕ ਹੈ-

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਇ।
(ਸੋਰਠ ਮ: ੧)

(੨) ਜਨਮ ਸਾਖੀ ਵਿਚ ਲਿਖਿਆ ਹੈ ਕਿ ਦੇਵੀ ਗੁਰੂ-ਦਰਬਾਰ ਵਿਚ ਝਾੜੂ ਦਿੰਦੀ ਸੀ।

(੩) ਦਸਮ ਪਾਤਸ਼ਾਹ ਜੀ ਨੇ ਜਾਪੁ ਤੇ ਅਕਾਲ ਉਸਤਤਿ ਉਚਾਰਨ ਕੀਤੀ। ਇਨ੍ਹਾਂ ਦੋਹਾਂ ਬਾਣੀਆਂ ਵਿਚ ਨਿਰਾਕਾਰ ਸ੍ਰੀ ਵਾਹਿਗੁਰੂ ਦੀ ਉਸਤਤਿ ਕੀਤੀ ਹੈ। ਆਪ '੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਤੋਂ ਹਰ ਬਾਣੀ ਤੇ ਲਿਖਤ ਦਾ ਆਰੰਭ ਕਰਦੇ ਹਨ।

ਆਪ ਦੇ ਵਾਕ ਹਨ–

(੪) ਬਿਨ ਕਰਤਾਰ ਨ ਕਿਰਤਮ ਮਾਨੋ। (੩੩ ਸਵਯੇ)

(੫) ਅਨਹਦ ਰੂਪ ਅਨਾਹਦ ਬਾਨੀ।
ਚਰਨ ਸਰਨ ਜਹਿ ਬਸਤ ਭਵਾਨੀ। (ਅਕਾਲ ਉਸਤਤਿ)

ਇਨ੍ਹਾਂ ਵਾਕਾਂ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਦੇਵੀ ਪੂਜਕ ਨਹੀਂ ਸਨ। ਅਕਾਲ ਪੁਰਖ ਵਲੋਂ ਦਸਦੇ ਹਨ–
'ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕੋ ਸਾਜਾ।'

ਦੂਜੀ ਰਹੀ ਬੀਰ ਰਸ ਦੀ ਗਲ। ਇਹ ਸਿਖਾਂ ਵਿਚ ਛੇਵੇਂ ਪਾਤਸ਼ਾਹ ਨੇ ਪ੍ਰਗਟ ਕੀਤਾ ਸੀ। ਦਸਮ ਪਾਤਸ਼ਾਹ ਨੇ ਵੀ ਜੰਗ ਕਰਨ ਤੋਂ ਪਹਿਲੇ ਭੰਗਾਣੀ, ਨਦੌਣ ਆਦਿਕ ਕਈ ਜੰਗ ਕੀਤੇ ਸਨ। ੧੭੫੫ ਵਿਚ 'ਰਾਮ ਅਵਤਾਰ' ਲਿਖਿਆ ਗਿਆ। ਉਸ ਦੇ ਅੰਤ ਤੇ ਜ਼ਫਰਨਾਮੇ ਵਿਚ ਮੂਰਤੀ ਪੂਜਾ ਦਾ ਖੰਡਨ ਕਰਦੇ ਹਨ। ਹਜ਼ੂਰੀ ਕਵੀ ਸੈਨਾਪਤਿ ਤੇ ਭਾਈ ਨੰਦ ਲਾਲ ਨੇ ਰਹਿਤਨਾਮਿਆਂ ਵਿਚ ਭੀ ਦੇਵੀ ਪੂਜਾ ਦਾ ਖੰਡਨ ਕੀਤਾ ਹੈ। ਕਿਸੇ ਨੇ ਇਹ ਸਾਖੀ ਨਹੀਂ ਲਿਖੀ। ਫਿਰ ਇਹ ਕਿਸ ਤਰ੍ਹਾਂ ਪ੍ਰਚਲਤ ਹੋਈ? ਦਰਅਸਲ ਇਹ ਮਹਿਮਾ ਪ੍ਰਕਾਸ਼ ਦੇ ਲਿਖਾਰੀ ਨੇ ਪ੍ਰਚਲਤ ਕੀਤੀ ਹੈ। ਮਹਿਮਾ ਪ੍ਰਕਾਸ਼ ਦੋ ਹਨ–ਇਕ ਨਸਰ ਦਾ, ਦੂਜਾ ਕਵਿਤਾ ਵਿਚ ਹੈ। ਪਹਿਲੇ ਦੇ ਲਿਖਣ ਦਾ ਸੰਮਤ ੧੭੯੮ ਹੈ।

ਪਹਿਲੇ ਮਹਿਮਾ ਪ੍ਰਕਾਸ਼ ਦੇ ਲਿਖਾਰੀ ਨੇ ਦੁਰਗਾ ਪੂਜਾ ਦਾ ਜ਼ਿਕਰ ਨਹੀਂ ਕੀਤਾ, ਸਿਰਫ ਹਵਨ ਕਰਨਾ ਹੀ ਲਿਖਿਆ ਹੈ। ਦੂਜਾ ਪਿਛੋਂ ਲਿਖਿਆ ਗਿਆ ਹੈ, ਉਸ ਦੇ ਲਿਖਾਰੀ ਨੇ ਹਵਨ ਤੋਂ ਦੁਰਗਾ ਪੂਜਾ ਦੀ ਸਾਖੀ ਘੜ ਲਈ। ਉਸ ਤੋਂ ਬਾਅਦ ਭਾਈ ਸੁਖਾ ਸਿੰਘ ਨੇ ਸੰਮਤ ੧੮੫੪ ਬਿਕ੍ਰਮੀ ਵਿਚ ਗੁਰ ਬਿਲਾਸ ਲਿਖਿਆ ਤੇ ਇਹ ਸਾਖੀ ਲਿਖ ਦਿਤੀ ਅਤੇ ਅਗੋਂ ਸਾਰੇ ਮੱਖੀ ਤੇ ਮੱਖੀ ਮਾਰਦੇ ਚਲੇ ਗਏ। ਇਸ ਸਾਖੀ ਦੀ ਕੋਈ ਅਸਲੀਅਤ ਨਹੀਂ।

**ਖਾਲਸਾ ਸਜਾਉਣਾ–**

ਸ੍ਰੀ ਗੁਰੂ ਨਾਨਕ ਦੇਵ ਨੇ ਮਨੁਖ ਨੂੰ ਜੋ ਸੰਦੇਸ਼ ਦਿਤਾ, ਸਵਾ ਦੋ ਸੌ ਬਰਸ ਜਿਸ ਨੂੰ ਨੌਂ ਜਾਮੇ ਧਾਰ ਕੇ ਦ੍ਰਿੜ ਕਰਾਇਆ ਗਿਆ ਸੀ, ਉਸ ਨੂੰ ਜਿਨ੍ਹਾਂ ਕਮਾਇਆ, ਸਿਖ ਅਖਵਾਏ । ਅਕਾਲ ਪੁਰਖ ਦਾ ਹੁਕਮ ਪੂਰਾ ਕਰਨ ਲਈ ਉਨ੍ਹਾਂ ਦੀ ਪ੍ਰੀਖਿਆ ਕੀਤੀ ਗਈ। ਦਸਮ ਪਾਤਸ਼ਾਹ ਨੇ ਨੌਂ ਸਾਲ ਦੀ ਉਮਰ ਵਿਚ ਖਾਲਸਾ ਪੰਥ ਪ੍ਰਗਟ ਕਰਨ ਦਾ ਜੋ ਇਰਾਦਾ ਕੀਤਾ ਸੀ,ਕਈ ਸਾਲਾਂ ਦੇ ਅਨੁਭਵ,ਵਿਚਾਰ ਤਜਰਬੇ ਤੇ ਏਕਾਂਤਵਾਸ ਵਿਚ ਆਤਮਾਂਦੀਆਂ ਡੂੰਘਾਣਾਂਵਿਚ ਖਾਲਸੇ ਦਾ ਜੋ ਅਨੂਪਮ ਚਿਤ੍ਰਿਆ ਸੀ, ਉਸ ਨੂੰ ਮੂਰਤੀ ਮਾਨ ਕਰਨ ਲਈ ਹੁਕਮ ਨਾਮੇ ਭੇਜ ਕੇ ੧੭੫੬ ਵਿਚ ਅਨੰਦ ਪੁਰ ਵਿਚ ਵੈਸਾਖੀ ਦਾ ਜੋੜ ਮੇਲਾ ਕੀਤਾ ਗਿਆ। ਉਨ੍ਹਾਂ ਦਿਨਾਂਵਿਚ ਆਵਾਜਾਈ ਦਾ ਪ੍ਰਬੰਧ ਚੰਗਾ ਨਹੀਂ ਸੀ। ਹਕੂਮਤ ਤੇ ਪਿਛਾਹਾਂ ਖਿਚੂ ਲੋਕ ਭੀ ਵਿਰੋਧੀ ਸਨ ਫਿਰ ਭੀ ਸੱਤਰ ਅੱਸੀ ਹਜ਼ਾਰ ਦਾ ਇਕੱਠ ਹੋਇਆ। ਸਮੇਂ ਦੇ ਲਿਹਾਜ਼ ਨਾਲ ਇਹ ਬਹੁਤ ਭਾਰੀ ਸੀ।

ਅਨੰਦ ਪੁਰ ਵਿਚ ਸ੍ਰੀ ਕੇਸ ਗੜ੍ਹ ਵਾਲੀ ਥਾਂ ਤੇ ਦੀਵਾਨ ਸਜਿਆ ਹੋਇਆ ਸੀ, ਲਾਏ ਤੰਬੂ ਲਗੇ ਹੋਏ ਸਨ, ਕਨਾਤਾਂ ਭੀ ਸਨ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਇਕੱਤਰ ਸਨ। ਸ੍ਰੀ ਦਸਮੇਸ਼ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ਼ਸਤ੍ਰ ਬਸਤ੍ਰ ਸਜਾ ਕੇ ਰਬੀ ਧਿਆਨ ਵਿਚ ਮਗਨ, ਦੈਵੀ ਉਚਤਾ ਤੇ ਜਲਾਲ ਵਿਚ ਭਰੇ ਹੋਏ ਬਿਰਾਜਮਾਨ ਸਨ । ਕੀਰਤਨ ਦੀ ਸਮਾਪਤੀ ਦੇ ਬਾਅਦ ਸ੍ਰੀ ਸਾਹਿਬ ਲੈ ਕੇ ਖੜੇ ਹੋ ਗਏ ਤੇ ਬਚਨ ਕੀਤਾ–

'ਇਕ ਸੀਸ ਦੀ ਲੋੜ ਹੈ ?' ਇਸ ਪਰ ਸਾਰੇ ਸਨਾਟਾ ਛਾ ਗਿਆ। ਭੀੜ ਚੋਂ ਇਕ ਪਰੇਮੀ ਸਿਖ ਭਾਈ ਦਇਆ ਰਾਮ ਖੱਤਰੀ ਲਾਹੌਰ ਨਿਵਾਸੀ ਉਠਿਆ, ਉਸਨੇ ਕਿਹਾ–

'ਸਚੇ ਪਾਤਸ਼ਾਹ ! ਮੇਰਾ ਸਿਰ ਹਾਜ਼ਰ ਹੈ । ਜੇ ਹਡੀਆਂ ਤੇ ਮਿੱਝ ਦਾ ਇਹ ਨਿਕਾ ਜਿਹਾ ਢਾਂਚਾ ਦਿਤਿਆਂ ਆਪ ਦੀ ਖੁਸ਼ੀ

ਪ੍ਰਾਪਤ ਹੋਵੇ ਤਾਂ ਹੋਰ ਕੀ ਚਾਹੀਦਾ ਹੈ ?' ਮਹਾਰਾਜ ਉਸ ਨੂੰ ਤੰਬੂ ਵਿਚ ਲੈ ਗਏ। ਓਥੇ ਤਲਵਾਰ ਚਲਣ ਦੀ ਆਵਾਜ਼ ਆਈ ਤੇ ਲਹੂ ਦੀ ਧਾਰ ਬਾਹਰ ਨਿਕਲੀ।

ਕਈ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਜੀ ਨੇ ਬਕਰੇ ਝਟਕਾਏ। ਇਸਨੂੰ ਗੁਰੂ ਜੀ ਜਾਣਦੇ ਹਨ। ਉਨ੍ਹਾਂ ਨੇ ਲਹੂ ਦੀ ਭਰੀ ਤਲਵਾਰ ਲੈਕੇ ਫਿਰਇਕ ਸੀਸ ਦੀ ਮੰਗ ਕੀਤੀ। ਇਸਪਰ ਹਸਤਨਾ ਪੁਰ ਨਿਵਾਸੀ ਜੱਟ ਧਰਮ ਚੰਦ ਜੀ ਉਠੇ । ਉਹ ਵੀ ਤੰਬੂ ਵਿਚ ਲਿਜਾਏ ਗਏ:ਉਨਾਂ ਨਾਲ ਵੀ ਉਹੀ ਕੀਤਾ। ਲਹੂ ਨਾਲ ਭਰੀ ਹੋਈ ਸ੍ਰੀ ਸਾਹਿਬ ਲੈ ਕੇ ਦੀਵਾਨ ਵਿਚ ਆਏ । ਤਿੰਨ ਵਾਰ ਫਿਰ ਸੀਸ ਦੀ ਮੰਗ ਕੀਤੀ ਗਈ । ਦੀਵਾਨ ਵਿਚੋਂ ਕਈ ਲੋਕ ਖਿਸਕਣੇ ਸ਼ੁਰੂ ਹੋ ਗਏ। ਕਈ ਮਸੰਦ ਮਾਤਾ ਜੀ ਪਾਸ ਗਏ ਤੇ ਕਹਿਣ ਲਗੇ- 'ਅਜ ਗੁਰੂ ਜੀ ਨੂੰ ਕੀ ਹੋ ਗਿਆ ਹੈ ? ਸਿਖਾਂ ਨੂੰ ਕਤਲ ਕਰਨ ਉਤੇ ਉਤੇ ਉਤਰ ਆਏ ਹਨ ?'

ਦੀਵਾਨ ਵਿਚੋਂ ਭਾਈ ਮੁਹਕਮ ਚੰਦ ਛੀਂਬਾ ਦਵਾਰਕਾ ਨਿਵਾਸੀ, ਹਿੰਮਤ ਰਾਇ ਝੀਵਰ ਜਗਨ ਨਾਥ ਤੇ ਬਿਦਰ ਪੁਰ ਦੇ ਸਾਹਿਬ ਚੰਦ ਨਾਈ ਨੇ ਆਪਣੇ ਸੀਸ ਪੇਸ਼ ਕੀਤੇ।

ਕਲਗੀਧਰ ਨੇ ਕਿਹਾ-'ਸ੍ਰੀ ਗੁਰੂ ਨਾਨਕ ਦੇਵ ਦੀ ਪ੍ਰੀਖਿਆ ਵਿਚ ਇਕ ਸ੍ਰੀ ਲਹਿਣਾ ਜੀ ਨਿਤਰੇ ਸਨ, ਮੈਨੂੰ ਪੰਜ ਪਿਆਰੇ ਮਿਲੇ ਹਨ।' ਇਨ੍ਹਾਂ ਪੰਜਾਂ ਨੂੰ ਤੰਬੂ ਵਿਚ ਸ਼ਸਤ੍ਰ ਬਸਤ੍ਰ ਸਜਾ ਕੇ ਤਿਆਰ ਬਰ ਤਿਆਰ ਕੀਤਾ। ਆਪ ਬੀਰ ਆਸਨ ਹੋ ਕੇ ਬੈਠ ਗਏ । ਲੋਹੇ ਦਾ ਖੰਡਾ* ਤੇ ਬਾਟਾ ਮੰਗਵਾਕੇ ਬਾਟੇ ਵਿਚ ਨਿਰਮਲ ਜਲ ਪਾਇਆ,

---

*ਦਸਮ ਪਾਤਸ਼ਾਹ ਜੀ ਦਾ ਇਹ ਖੰਡਾ, ਇਕ ਕਟਾਰ, ਕਰਪਾਨ, ਬਰਛਾ ਤੇ ਅਨੰਦ ਪੁਰ ਜੰਗ ਵਿਚ ਭਾਈ ਬਚਿਤ੍ਰ ਸਿੰਘ ਜੀ ਨੂੰ ਬਖਸ਼ੀ ਹੋਈ ਨਾਗਣੀ, ਬਹਾਦਰ ਸ਼ਾਹ ਵਲੋਂ ਭੇਟ ਕੀਤੀ ਹੋਈ ਸੈਫ ਤੇ ਇਕ ਬੰਦੂਕ, ਕੁਲ ਛੇ ਸ਼ਸਤ੍ਰ ਤਖਤ ਕੇਸਗੜ੍ਹ ਸਾਹਿਬ ਵਿਖੇ ਮੌਜੂਦ ਹਨ।

ਗਿਆ । ਆਪ ਵਾਹਿਗੁਰੂ ਨਾਲ ਸੁਰਤ ਜੋੜ ਕੇ ਬਾਣੀ ਦਾ ਪਾਠ ਕਰਨ ਤੇ ਜਲ ਵਿਚ ਖੰਡਾ ਫੇਰਨ ਲਗ ਪਏ। ਜਦ ਅੰਮ੍ਰਿਤ ਤਿਆਰ ਹੋ ਚੁਕਾ ਤਾਂ ਪੰਜਾਂ ਪਿਆਰਿਆਂ ਨੂੰ ਪਹਿਲੇ ਪੰਜ ਪੰਜ ਚੂਲੇ ਛਕਾ ਕੇ ਕਿਹਾ—'ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।' ਨੇਤ੍ਰਾਂ ਨੂੰ ਸ੍ਵੈਮਾਨ ਨਾਲ ਉਚਿਆਂ ਕਰਨ ਲਈ ਪੰਜ ਛਟੇ ਅੰਮ੍ਰਿਤ ਦੇ ਅੱਖਾਂ ਵਿਚ ਮਾਰੇ । ਦਿਮਾਗ ਚੋਂ ਸਦੀਆਂ ਦੀ ਗੁਲਾਮੀ ਕਢਣਲਈ ਪੰਜ ਚੂਲੇ ਕੇਸਾਂਵਿਚ ਪਾਏ। ਇਸ ਨੇ ਮਨੋਵਿਗਿਆਨਕ ਤੌਰ ਤੇ ਜਾਦੂ ਦਾ ਅਸਰ ਕੀਤਾ। ਪੰਜਾਂ ਨੂੰ ਮੂਲ ਮੰਤ੍ਰ ਤੇ ਵਾਹਿਗੁਰੂ ਗੁਰ ਮੰਤ੍ਰ ਦਿਤਾ ਗਿਆ । ਸਿੰਘ ਪਦਵੀ ਬਖਸ਼ੀ ਤੇ ਆਪ ਧਾਰਨ ਕੀਤੀ। ਖਾਲਸੇ ਦਾ ਇਹ ਆਦਰਸ਼ ਦਸਿਆ—

ਜਾਗਤ ਜੋਤ ਜਪੈ ਨਿਸ ਬਾਸਰ,
ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ,
ਬਰਤ ਗੋਰ ਮੜ੍ਹੀ ਮਟ ਭੂਲ ਨਾ ਮਾਨੈ।
ਤੀਰਥ ਦਾਨ ਦਯਾ ਤਪ ਸੰਜਮ,
ਏਕ ਬਿਨਾ ਨ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ,
ਤਬ ਖਾਲਸਾ ਤਾਹਿ ਨਖਾਲਸ ਜਾਨੈ।

ਪਿਛਲੀ ਜਾਤ ਗੋਤ ਮਿਟਾਕੇ ਸਭ ਨੂੰ ਗੁਰ ਭਾਈ ਬਣਾਇਆ, ਸੰਗਤ ਦੀ ਥਾਂ ਪੰਥ ਕੀਤਾ । ਨਾਦੀ ਪਿਤਾ ਆਪ ਬਣੇ ਤੇ ਮਾਤਾ ਸਾਹਿਬ ਦੇਵੀ ਜੀ ਹੋਏ, ਵਾਸੀ ਅਨੰਦ ਪੁਰ ਦੀ ਤੇ ਜਨਮ ਪਟਨੇ ਦਾ ਦਸਿਆ। ਪਾਹੁਲ ਦੇ ਅਰਥ ਹਨ—

ਰੰਗਤ ਦੇਣੀ ਜਾਂ ਦਰਵਾਜ਼ਾ।

ਚਰਨ ਪਾਹੁਲ ਜਾਂ ਚਰਨਾਮ੍ਰਿਤ ਦੀ ਥਾਂ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ। ਇਸ ਵਿਚ ਲੋਹੇ ਦੀ ਸਖਤੀ, ਜਲ ਦੀ ਨਿਰਮਲਤਾ ਤੇ

ਠੰਢਕ, ਪਤਾਸਿਆਂ ਦੀ ਮਿਠਾਸ ਤੇ ਲੀਨਤਾ, ਬਾਣੀ ਵਿਚੋਂ ਨਾਮ, ਦਿੱਬ ਦ੍ਰਿਸ਼ਟੀ ਤੇ ਇਕਾਗਰਤਾ ਵਿਚੋਂ ਆਤਮਿਕ ਜੀਵਨ ਬਖਸ਼ਿਆ।

**ਅੰਮ੍ਰਿਤ ਕੀ ਹੈ**? ਜਿਸ ਦੇ ਪੀਣ ਨਾਲ ਮ੍ਰਿਤੂ ਨਾ ਹੋਵੇ। ਜਦ ਦੀ ਮਨੁਖ ਨੇ ਸੁਰਤ ਸੰਭਾਲੀ ਹੈ, ਉਹ ਅਜਿਹੀ ਵਸਤੂ ਦੀ ਤਲਾਸ਼ ਕਰ ਰਿਹਾ ਹੈ। ਮਨੋ ਬਿਰਤੀ ਨੂੰ ਮੁਤਾਲਿਆ ਕਰਨ ਤੋਂ ਪਤਾ ਲਗਦਾ ਹੈ ਕਿ ਮਨੁਖ ਤਿੰਨ ਗੱਲਾਂ ਦਿਲੋਂ ਚਾਹੁੰਦਾ ਹੈ– ਜੀਉਣਾ, ਸੁਖੀ ਰਹਿਣਾ ਤੇ ਪ੍ਰਫੁਲਤ ਹੋਣਾ। ਅਮਰ ਜੀਵਨ ਕਿਉਂ ਚਾਹੁੰਦਾ ਹੈ? ਇਸ ਲਈ ਕਿ ਇਸ ਦੀ ਆਤਮਾ ਅਬਿਨਾਸ਼ੀ ਵਾਹਿਗੁਰੂ ਦੀ ਅੰਸ ਹੈ। ਅੰਮ੍ਰਿਤ ਦੇ ਚਾਰ ਗੁਣ ਦਸੇ ਗਏ ਹਨ–

(ੳ) ਅਮਰ ਹੋਣਾ। (ਅ) ਬੁਢੇ ਨਾ ਹੋਣਾ। (ੲ) ਤ੍ਰਿਪਤ ਹੋ ਜਾਣਾ। (ਸ) ਹੋਰ ਰਸ ਫਿਕੇ ਮਲੂਮ ਹੋਣੇ। ਕੀ ਗੁਰੂ ਕੇ ਅੰਮ੍ਰਿਤ ਨੇ ਇਹ ਗੱਲਾਂ ਕੀਤੀਆਂ ਹਨ? ਨਿਸਚਿਤ ਤੌਰ ਤੇ। ਪਹਿਲੇ ਸਤਿਗੁਰਾਂ ਨੇ ਨਾਮ ਅੰਮ੍ਰਿਤ, ਚਰਨਾਮ੍ਰਿਤ ਤੇ ਅੰਮ੍ਰਿਤਸਰ ਦਿਤਾ ਸੀ। ਦਸਮ ਪਾਤਸ਼ਾਹ ਨੇ ਸੀਸ ਮੰਗ ਕੇ ਅਮਰ ਜੀਵਨ ਤੇ ਮੌਤ ਦਾ ਭੇਦ ਸਮਝਾਇਆ; ਇਸ ਲਈ ਖੰਡੇ ਦਾ ਅੰਮ੍ਰਿਤ ਦਿਤਾ।

ਪੁਰਾਣੇ ਮਜ਼ਹਬ ਵਿਚ ਗੁਰਦੀਖਿਆ ਜਾਂ ਬਿਪਤਸਮਾ ਦੇਣ ਅਤੇ ਬੈਤ ਕਰਨ ਸਮੇਂ ਇਸਤ੍ਰੀ ਕਦੀ ਸ਼ਾਮਲ ਨਹੀਂ ਹੋਈ ਸੀ। ਗੁਰੂ ਜੀ ਨੇ ਅੰਮ੍ਰਿਤ ਸਮੇਂ ਮਾਤਾ ਸਾਹਿਬ ਦੇਵੀ ਨੂੰ ਸ਼ਾਮਲ ਕੀਤਾ। ਆਪ ਨਾਦੀ ਸੰਤਾਨ ਖਾਲਸੇ ਦੇ ਪਿਤਾ ਬਣੇ ਤੇ ਪੰਥ ਨੂੰ ਸ੍ਰੀ ਸਾਹਿਬ ਦੇਵੀ ਜੀ ਦੀ ਗੋਦੀ ਪਾਇਆ। ਮਰਦਾਂ ਨੂੰ ਅੰਮ੍ਰਿਤ ਛਕਾਕੇ 'ਸਿੰਘ' ਤੇ ਇਸਤ੍ਰੀਆਂ ਨੂੰ ਅੰਮ੍ਰਿਤ ਪਾਨ ਕਰਾਕੇ 'ਕੰਵਰ' (ਛੋਟਾ ਰਾਜਕੁਮਾਰ) ਜਾਂ ਕੌਰ ਨਾਂ ਰਖਿਆ।

ਗੁਰੂ ਸਾਹਿਬ ਨੇ ਖਾਲਸੇ ਨੂੰ ਸ਼ਖਸੀ ਤੇ ਪੰਥਕ ਰਹਿਤ ਦਸੀ। ਰਹਿਤ ਤੇ ਅਰਥ ਹਨ–

ਉਹ ਨਿਯਮ ਬੱਧ, ਧਾਰਮਿਕ ਤੇ ਸੰਜਮੀ ਜੀਵਨ, ਜਿਸ

ਰਾਹੀਂ ਸਿਖ ਆਪਣੇ ਮਨ ਤੇ ਵਿਸ਼ੇ ਵਿਕਾਰਾਂ ਪਰ ਕਾਬੂ ਪਾਉਂਦਾ ਹੈ। ਸਰੀਰਕ, ਆਤਮਿਕ ਤੇ ਭਾਈਚਾਰਕ ਉਨਤੀ ਕਰਦਾ ਹੈ। ਜਗਤ ਕਲਯਾਨ ਲਈ ਤਿਆਰ ਹੁੰਦਾ ਹੈ। ਗੁਰੂ ਵਾਕ ਹੈ:-

'ਰਹਤ ਰਹਤ ਰਹਿ ਜਾਹਿ ਬਿਕਾਰਾ।
ਗੁਰ ਪੂਰੇ ਕੈ ਸਬਦ ਅਪਾਰਾ।'
(ਗਉੜੀ ਬਾਵਨ ਅਖਰੀ ਮ: ੫)

ਰਹਿਤ ਨਾਮੇ ਵਿਚ ਬਚਨ ਹੈ-

ਰਹਿਣੀ ਰਹੈ ਸੋਈ ਸਿਖ ਮੇਰਾ।
ਉਹ ਸਾਹਿਬ ਮੈ ਉਸ ਕਾ ਚੇਰਾ।
(ਰਹਿਤ ਨਾਮਾ ਭਾਈ ਦੇਸਾ ਸਿੰਘ)

ਗੁਰੂ ਜੀ ਨੇ ਸ਼ਖਸੀ ਰਹਿਤ ਦੋ ਹਿਸਿਆਂ ਵਿਚ ਦਸੀ ਹੈ- (ੳ)ਮਨ ਦੀ ਪਵਿਤ੍ਰਤਾ. (ਅ)ਸਰੀਰ ਦੀ ਸ਼ੁਧ ਰਹਿਣੀ ਬਹਿਣੀ।

ਮਨ ਦੀ ਪਵਿਤ੍ਰਤਾ ਦਾ ਸਬੰਧ ਨਿਜ ਸਰੂਪ ਨਾਲ ਹੈ। ਬਾਹਰ ਮੁਖੀ ਰਹਿਤ ਦਾ ਸੰਬੰਧ ਪੰਥ ਤੇ ਜਥੇਬੰਦੀ ਨਾਲ ਹੈ। ਮਨ ਦੀ ਪਵਿਤ੍ਰਤਾ ਲਈ ਕਿਹਾ-

ਗੁਰ ਸਿਖ ਰਹਿਤ ਸੁਨਹੁ ਰੇ ਮੀਤ।
ਪ੍ਰਭਾਤੇ ਉਠ ਕਰ ਨਿਤ ਚੀਤ।
ਵਾਹਿਗੁਰੂ ਗੁਰ ਮੰਤ੍ਰ ਸੋ ਜਾਪ।
ਕਰ ਇਸਨਾਨ ਪੜੋ ਜਪ ਜਾਪ।
ਸੰਧਿਆ ਸਮੇ ਸੁਣੇ ਰਹਿਰਾਸ।
ਕੀਰਤਨ ਕਥਾ ਸੁਣੇ ਹਰਿ ਜਾਸ।
ਇਨ ਮਹਿ ਟੇਕ ਜੋ ਨੇਮ ਕਰਾਇ।
ਸੋ ਸਿਖ ਅਮਰਪੁਰੀ ਕੋ ਜਾਇ।

ਤਨ ਅਤੇ ਮਨ ਦੋ ਚੀਜ਼ਾਂ ਹਨ। ਗੁਰੂ ਜੀ ਨੇ ਇਨ੍ਹਾਂ ਨੂੰ ਇਕ ਸੁਰ ਕੀਤਾ ਹੈ। ਅੰਦਰੂਨੀ ਪਵਿਤ੍ਰਤਾ ਤੋਂ ਬਿਨਾਂ ਬਾਹਰਲੇ ਚਿਨ੍ਹ

ਧਾਰਨ ਕਰ ਲੈਣ ਨੂੰ ਗੁਰਮਤਿ ਵਿਚ ਪਖੰਡ ਜਾਂ ਦੰਭ ਕਿਹਾ ਹੈ। ਮਾਨਸਿਕ ਤੇ ਸਰੀਰਕ ਦੋਵੇਂ ਤਰ੍ਹਾਂ ਦੀ ਰਹਿਤ ਰਖਣੀ ਦਸੀਹੈ। ਮਨ ਪਵਿਤ੍ਰ ਰਹਿ ਸਕਦਾ ਹੈ–ਨਾਮ, ਸਿਮਰਨ, ਗੁਰਬਾਣੀ ਦੇ ਪਾਠ,ਸ਼ੁਭ ਵਿਚਾਰ ਰਖਣ,ਕਾਮ,ਕ੍ਰੋਧ ਲੋਭ, ਮੋਹ ਤੇ ਹੰਕਾਰ ਤੋਂ ਬਚਣ ਨਾਲ। ਕਾਮ ਤੋਂ ਬਚਣ ਲਈ ਸਿਖ ਨੂੰ ਗ੍ਰਿਹਸਤੀ ਬਣਾਇਆ ਹੈ। ਮਾਲਵੇ ਦਾ ਇਕ ਸਿਖ ਭਾਈ ਨੰਦ ਸਿੰਘ ਵੈਰਾਗੀ ਬਣ ਕੇ ਅਤੀਤ ਜੀਵਨ ਗੁਜ਼ਾਰਨਾ ਚਾਹੁੰਦਾ ਸੀ। ਗੁਰੂ ਜੀ ਨੇ ਉਸ ਨੂੰ ਗ੍ਰਿਹਸਤੀ ਬਣਨ ਦਾ ਉਪਦੇਸ਼ ਕੀਤਾ। ਕ੍ਰੋਧ ਨੂੰ ਬੀਰਤਾ ਵਿਚ ਬਦਲਿਆ ਹੈ। ਸਿਖ ਨੇ ਲੋਭ ਨਹੀਂ ਕਰਨਾ, ਧਰਮ ਦੀ ਕਿਰਤ ਕਰਨੀ ਹੈ। ਵਢੀ ਨਹੀਂ ਲੈਣੀ, ਚੋਰੀ ਨਹੀਂ ਕਰਨੀ, ਜੂਆ ਨਹੀਂ ਖੇਲਣਾ, ਪੂਜਾ ਨਹੀਂ ਖਾਣੀ, ਦਾਨ ਨਹੀਂ ਲੈਣਾ, ਦਸਾਂ ਨੌਹੁਆਂ ਦੀ ਕਿਰਤ ਕਰਨੀ, ਵੰਡ ਛਕਣਾ ਤੇ ਦਸਵੰਧ ਦੇਣਾ ਹੈ। ਹੰਕਾਰ ਦੀ ਥਾਂ ਸ੍ਵੈਮਾਨ ਦਸਿਆ ਹੈ। ਗੁਰਮਤਿ ਵਿਚ ਹਉਮੈ ਦਾ ਤਿਆਗ ਵਰਣਨ ਕੀਤਾ ਹੈ। ਇਸ ਨਾਲ ਮਨੁਖ ਨਿਜ ਸਰੂਪ ਸ੍ਰੀ ਵਾਹਿਗੁਰੂ ਨੂੰ ਭੁਲ ਜਾਂਦਾ ਹੈ। ਇਸ ਲਈ ਬਦੀ ਤੇ ਪਾਪ ਪੈਦਾ ਹੁੰਦੇ ਹਨ। ਸਿਦਕੀ ਸਿਖ ਭਾਈ ਜੋਗਾ ਸਿੰਘ ਪਸ਼ੌਰ ਤੋਂ ਗੁਰੂ ਦਾ ਹੁਕਮ ਮਿਲਣ ਤੇ ਫੇਰੇ ਛਡ ਕੇ ਆ ਗਿਆ, ਪਰ ਹਉਮੈ ਦਾ ਸ਼ਿਕਾਰ ਹੋ ਗਿਆ ਤੇ ਹੁਸ਼ਿਆਰ ਪੁਰ ਵਿਚ ਵੇਸਵਾ ਦੇ ਦੁਆਰੇ ਭਟਕਦਾ ਫਿਰਿਆ। ਗੁਰੂ ਜੀ ਨੇ ਸਿਖੀ ਰਹਿਤ ਵਿਚ ਮਨੁਖ ਨੂੰ ਇਨ੍ਹਾਂ ਪੰਜਾਂ ਵਿਕਾਰਾਂ ਤੋਂ ਬਚਾਇਆ ਹੈ। ਸਰੀਰਕ ਰਹਿਤ ਇਹ ਦਸੀ ਹੈ–

ਨਿਸ਼ਾਨੇ ਸਿਖੀ ਈਂ ਕਿ ਪੰਜ ਹਰਫ਼ ਕਾਫ਼।
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼।
ਕੜਾ, ਕਾਰਦੋ, ਕੱਛ, ਕੰਘਾ ਬਿਦਾਂ।
ਬਿਲਾ ਕੇਸ਼ ਹੇਚ ਅਸਤ ਜੁਮਲਾ ਨਿਸ਼ਾਂ।

ਕੇਸ ਕੁਦਰਤੀ ਹਨ। ਕੰਘਾ ਕੇਸਾਂ ਦੀ ਸਫਾਈ ਲਈ ਹੈ। ਕ੍ਰਿਪਾਨ ਸ੍ਵੈ ਰਖਿਆ ਤੇਉਪਕਾਰ ਲਈ, ਕਛਹਿਰਾ ਪਰਦੇ ਲਈ

ਤੇ ਕੜਾ ਪ੍ਰਤੱਗਯਾ ਦਾ ਚਿੰਨ੍ਹ ਹੈ। ਇਹ ਚਾਰ ਕੁਰਹਿਤਾਂ ਦਸੀਆਂ:- ਕੇਸ-ਕਟਾਣੇ ਕੁਠਾ ਖਾਣਾ, ਮੁਸਲੀ ਦੀ ਸੰਗਤ ਤੇ ਤਮਾਕੂ ਵਰਤਣਾ। ਦਾਹੜੀ, ਕੇਸ ਗੁਰੂ ਕਾ ਰੂਪ ਤੇ ਆਤਮਕ ਉਚਤਾ ਦਾ ਨਿਸ਼ਾਨ ਹਨ। ਕੁਠਾ ਇਸ ਲਈ ਮਨ੍ਹਾ ਕੀਤਾ ਹੈ ਕਿ ਇਕ ਤੇ ਮੁਸਲਮਾਨ ਆਪਣੇ ਇਸ਼ਟ ਅਗੇ ਭੇਟ ਕਰਦੇ ਹਨ, ਦੂਜੇ ਜੋਰ ਨਾਲ ਖੁਆਉਂਦੇ ਸਨ। ਤੀਜੇ ਜਾਨਵਰ ਨੂੰ ਹਲਾਲ ਕਰਨ ਸਮੇਂ ਵਧੇਰੇ ਕਸ਼ਟ ਹੁੰਦਾ ਹੈ। ਖਾਲਸੇ ਨੂੰ ਝਟਕਾ ਛਕਣ ਦੀ ਆਗਿਆ ਦਿਤੀ। ਮੁਸਲੀ ਦੀ ਸੰਗਤ ਤੋਂ ਇਸ ਲਈ ਮਨ੍ਹਾਂ ਕੀਤਾ ਕਿ ਪੰਜਾਬ ਵਿਚ ਵੇਸਵਾ ਆਦਿਕ ਆਮ ਤੌਰ ਤੇ ਮੁਸਲਮਾਨ ਹੁੰਦੀਆਂ ਸਨ, ਦੂਜੇ ਮੁਸਲਮਾਨ ਬਾਦਸ਼ਾਹਾਂ ਨੇ ਹਿੰਦੂਆਂ ਦੀਆਂ ਬਹੂ ਬੇਟੀਆਂ ਨੂੰ ਜਬਰ ਨਾਲ ਘਰੀਂ ਪਾਇਆ ਸੀ, ਗੁਰੂ ਸਾਹਿਬ ਚਾਹੁੰਦੇ ਸਨ ਕਿ ਬਦਲੇ ਦੀ ਸਪਿਰਟ ਵਿਚ ਸਿਖ ਇਖਲਾਕ ਤੋਂ ਨਾ ਗਿਰਨ। ਤੀਸਰੇ ਕਿਸੇ ਮੁਸਲਮਾਨ ਇਸਤ੍ਰੀ ਨਾਲ ਸੰਬੰਧ ਹੋਣ ਕਰਕੇ ਹਕੂਮਤ ਜਬਰਨ ਮੁਸਲਮਾਨ ਬਨਾਉਂਦੀ ਸੀ। ਗੁਰਬਾਣੀ ਵਿਚ ਪਰਇਸਤ੍ਰੀ ਦੀ ਸੰਗਤ ਦੀ ਮਨਾਹੀ ਕੀਤੀ ਹੈ। ਰਹਿਤਨਾਮੇ ਵਿਚ ਸਮੇਂ ਦੀ ਲੋੜ ਅਨੁਸਾਰ ਮੁਸਲੀ ਦੀ ਸੰਗਤ ਨੂੰ ਕੁਰਹਿਤ ਕਿਹਾ ਹੈ।

ਸਾਰੇ ਨਸ਼ੇ ਗੁਰਮਤਿ ਵਿਚ ਵਿਵਰਜਤ ਹਨ, ਪਰ ਤਮਾਕੂ ਉਸ ਵੇਲੇ ਵਧ ਰਿਹਾ ਸੀ। ਇਹ ਅਰੋਗਤਾ ਤੇ ਸਫਾਈ ਲਈ ਹਾਨੀਕਾਰਕ ਸੀ। ਇਸਦੀ ਬੰਦਸ਼ ਕੀਤੀ ਗਈ। ਇਸ ਤੋਂ ਬਿਨਾਂ ਧੀਰਮਲੀਏ, ਰਾਮਰਾਈਏ, ਮੀਣੇ ਮਸੰਦ, ਸਿਰ ਗੁੰਮ, ਨੜੀ ਮਾਰ ਤੇ ਕੁੜੀ ਮਾਰ ਦੀ ਸੰਗਤ ਤੋਂ ਮਨ੍ਹਾਂ ਕੀਤਾ। ਇਹ ਲੋਕ ਸਿਖ ਧਰਮ ਦੇ ਵਿਰੋਧੀ ਤੇ ਗੁਰੂ ਗੱਦੀ ਤੋਂ ਇਨਕਾਰੀ ਸਨ। ਰਹਿਤ ਵਿਚ ਕੋਈ ਭੁਲ ਹੋ ਜਾਵੇ ਤਾਂ ਸਿਖ ਸੰਗਤ ਵਿਚ ਉਸ ਨੂੰ ਬਖਸ਼ਾਵੇ। ਉਸ ਦੇ ਬਦਲੇ ਜੋ ਦੰਡ ਮਿਲੇ ਉਹ 'ਤਨਖਾਹ' ਹੈ।

ਭਾਈ ਸੁਖਾ ਸਿੰਘ ਗੁਰਬਿਲਾਸ ਪਾਤਸ਼ਾਹੀ ੧੦ ਵਿਚ ਲਿਖਦੇ ਹਨ ਕਿ ਸ੍ਰੀ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ

ਅੰਮ੍ਰਿਤ ਛਕਾਕੇ ਫਿਰ ਉਨ੍ਹਾਂ ਤੋਂ ਆਪ ਛਕਿਆ । ਹਜ਼ੂਰ ਨੇ ਪੰਜਾਂ ਪਿਆਰਿਆਂ ਨੂੰ ਕਿਹਾ :—

ਜਥੋ ਪ੍ਰਾਨਦ* ਤੁਮਕੋ ਗੁਰ ਦੀਨਾ ।
ਤਸ ਤੁਮ ਹਮਕੋ ਦੇਹੁ ਪ੍ਰਬੀਨਾ ।

ਇਹ ਬਚਨ ਸੁਣਕੇ ਪੰਜਾਂ ਪਿਆਰਿਆਂ ਨੇ ਬੜੀ ਨਿੰਮ੍ਰਤਾ ਨਾਲ ਬੇਨਤੀ ਕੀਤੀ :—

ਸਵੈਯਾ – ਦੀਨ ਕਮੀਨ ਅਧੀਨ ਸਦਾ ਹਮ,
ਜੰਤ ਅਨਾਥ ਮਹਾ ਬੁਰਿਆਈ ।
ਕਾਮ ਕ੍ਰੋਧ ਸੋ ਦਾਰਿਦ ਚੰਪਤ੧
ਝੂਠਰੁ ਲੋਭ ਪਰੇ ਮਧਿ੨ ਜਾਰੀ ।
ਘੇਰ ਹੁਤੇ ਬਿਪਤਾ ਦਲ ਸੰਕਟ,
ਆਵਨ ਜਾਨ ਸਿਰੂਪਰ੩ ਭਾਰੀ ।
ਅੰਮ੍ਰਿਤ ਪਾਇ ਬਚਾਇ ਲਏ,
ਮੁਖ ਅਉਰ ਨਹੀ ਸੁ ਉਕਤ੪ ਹਮਾਰੀ ।।੭੫।।

ਇਹ ਸੁਣਕੇ ਗੁਰੂ ਸਾਹਿਬ ਨੇ ਫੁਰਮਾਇਆ :—

'ਆਪ ਹੁਣ ਦੀਨ ਕਮੀਨ ਤੇ ਕਿਸੇ ਦੇ ਅਧੀਨ ਨਹੀਂ ਹੋ । ਮੇਰਾ ਰੂਪ ਹੋ । ਆਪ ਨੂੰ ਗੁਰ ਮੰਤ੍ਰ ਦੇਣ ਅਤੇ ਖੰਡੇ ਦੀ ਪਾਹੁਲ ਦੇਣ ਦਾ ਅਧਿਕਾਰ ਹੈ । ਖਾਲਸਾ ਇਕ ਸੰਤ ਸਰੂਪ ਆਦਰਸ਼ ਤੇ ਅਕਾਲ ਪੁਰਖ ਦੀ ਮੂਰਤਿ ਹੈ :—

ਏ ਹੈ ਗੁਰੂ ਖਾਲਸਾ ਆਦੀ ।
ਹੋਵਤ ਆਯੋ ਆਦਿ ਜੁਗਾਦੀ ।

---

* ਅੰਮ੍ਰਿਤ ਪ੍ਰਾਣ ਦਾਤਾ ।

੧. ਦਬਾਉਂਦੇ । ੨. ਵਿਚ । ੩. ਜਨਮ ਮਰਨ ਸਿਰ ਉਪਰ ਹੈ । ੪. ਕਥਨ ਤੇ ਦਲੀਲ ।

ਝੂਠ ਉਪਾਵ ਜਗਤ ਕੇ ਤਯਾਗਹੁ ।
ਨਿਸ ਦਿਨ ਯਾਕੀ ਚਰਨੀ ਲਾਗਹੁ।
ਆਦਿ ਅਕਾਲ ਨਾਥ ਕੀ ਮੂਰਤਿ ।
ਪਰਮ ਜੋਤਿ ਨਾਨਾ ਬ੍ਰਿਧ ਪੂਰਤ ।
ਯੌ ਸੁਨ ਕਰ ਸਤਿਗੁਰ ਕੀ ਬਾਨੀ ।
ਪਰਮ ਖਾਲਸੇ ਪੂਜ ਪ੍ਰਮਾਨੀ ।
ਅੰਮ੍ਰਿਤ ਕੀਯਸ ਸੁ ਤਬੈ ਤਯਾਰਾ ।
ਮਿਲ ਬੈਠੇ ਪਾਂਚੋਂ ਤਬ ਪਯਾਰਾ ।
(ਗੁਰਬਿਲਾਸ)

ਇਥੇ ਖਾਲਸੇ ਦੇ ਅਰਥ ਹਨ–ਖਾਲਸ,ਨਿਰੋਲ । ਜਿਸ ਵਿਚ ਕੋਈ ਖੋਟ ਨਾ ਹੋਵੇ ।

ਪੰਜਾਂ ਪਿਆਰਿਆਂ ਨੇ ਅੰਮ੍ਰਿਤ ਤਿਆਰ ਕੀਤਾ। ਗੁਰੂ ਸਾਹਿਬ ਨੇ ਉਨਾਂ ਤੋਂ ਛਕਿਆ । ਇਸੇ ਲਈ ਹਜ਼ੂਰੀ ਸਿਖ ਭਾਈ ਗੁਰਦਾਸ ਦੂਜੇ ਨੇ ਲਿਖਿਆ ਹੈ :–

ਵਾਹ ਵਾਹ ਗੋਬਿੰਦ ਸਿੰਘ
ਆਪੇ ਗੁਰ ਚੇਲਾ ।

ਖਾਲਸਾ ਪੰਥ ਸਾਜਨਾ ਮਜ਼ਹਬ, ਸਮਾਜ ਤੇ ਰਾਜਨੀਤੀ ਵਿਚ ਇਨਕਲਾਬ ਪੈਦਾ ਕਰਨਾ ਸੀ । ਸਾਡੇ ਦੇਸ ਵਿਚ ਮਨੂੰ ਸਿਮਰਤੀ ਅਨੁਸਾਰ ਬ੍ਰਾਹਮਣ, ਖੱਤਰੀ, ਵੈਸ਼ ਤੇ ਸੂਦਰ ਦੀ ਵੰਡ ਪੁਰਾਣੀ ਚਲੀ ਆ ਰਹੀ ਸੀ। ਇਹ ਇਤਨੀ ਵਧ ਗਈ ਸੀ ਕਿ ਕੇਵਲ ਬ੍ਰਾਹਮਣਾਂ ਵਿਚ ੨੦੦੦ ਅਤੇ ਖੱਤਰੀਆਂ ਵਿਚ ੬੫੦ ਜ਼ਾਤਾਂ ਸਨ । ਜਿਸ ਦਾ ਗੋਤ ਪਤਾ ਨਹੀਂ ਸੀ ਲਗਦਾ, ਉਸ ਨੂੰ 'ਕੁਸ਼ਲ ਗਤ' ਵਿਚ ਸ਼ਾਮਲ ਕਰ ਲੀਤਾ ਜਾਂਦਾ ਸੀ। ਕਰੋੜਾਂ ਆਦਮੀ ਅਛੂਤ, ਹੀਣੇ ਤੇ ਨੀਚ ਸਮਝੇ ਜਾਂਦੇ ਸਨ । ਇਸ ਵੰਡ ਦਾ ਸਮਾਜਕ ਨੁਕਸਾਨ ਤੇ ਇਹ ਹੋਇਆ ਕਿ ਕੌਮੀ ਏਕਤਾ ਕਾਇਮ

ਨਾਹੋ ਸਕੀ। ਪੁਲੀਟੀਕਲ ਹਾਨੀ ਇਹ ਹੋਈ ਕਿ ਚੌਹਾਂ ਵਰਣਾਂ ਚੋਂ ਖੱਤਰੀ ਹੀ ਲੜਨ ਵਾਲੇ ਰਹਿ ਗਏ। ਉਹ ਜਰਵਾਣਿਆਂ ਨਾਲ ਲੜਦੇ ਥਕ ਗਏ।ਬਾਕੀ ਤਿੰਨ ਵਰਣ ਕੁਝ ਕਰਨ ਜੋਗੇ ਨਹੀਂ ਸਨ। ਇਸ ਲਈ ਹਿੰਦੁਸਤਾਨ ਗੁਲਾਮ ਹੋ ਗਿਆ । ਗੁਰੂ ਜੀ ਨੇ ਖਾਲਸਾ ਸਜਾਕੇ ਕਿਹਾ:—

ਨਾਮ ਗਰੀਬ ਨਿਵਾਜ ਹਮਾਰਾ । ਹੈ ਜਗ ਮੈ ਪ੍ਰਸਿਧ ਅਪਾਰਾ।
ਸੋ ਸਫਲਾ ਜਗ ਮੈ ਤਬ ਥੈਹੈ । ਲਘੁ ਜਾਤਨ ਕੋ ਬਡਪਨ ਦੈ ਹੈ।
ਜਿਨ ਕੀ ਜਾਤ ਔਰ ਕੁਲ ਮਾਹੀ। ਸਰਦਾਰੀ ਨਹਿ ਭਈ ਕਦਾਹੀ।
ਕੀਟਨ ਤੇ ਇਨ ਕੋ ਮ੍ਰਿਗਿੰਦੂ। ਕਰੋਂ ਹਰਨ ਹਿਤ ਤੁਰਕ ਗਜਿੰਦੂ।
ਇਨਹੀ ਕੋ ਸਰਦਾਰ ਬਨਾਵੋਂ। ਤਬੈ ਗੋਬਿੰਦ ਸਿੰਘ ਨਾਮ ਕਹਾਵੋਂ।
(ਪੰਥ ਪ੍ਰਕਾਸ਼)

ਇਹ ਕਰਕੇ ਵਿਖਾ ਦਿਤਾ।

ਬੁਧ ਮਤ ਨੇ ਜ਼ਾਤਪਾਤ ਮਿਟਾਈ ਸੀ। ਪਰ ਉਹ ਆਪ ਮਿਟ ਚੁਕਾ ਸੀ। ਉਸਦੇ ਪਿਛੋਂ ਫਿਰ ਕਾਇਮ ਹੋ ਗਈ ਸੀ। ਇਸਲਾਮ ਤੇ ਈਸਾਈਅਤ ਜਿਥੇ ਪੈਦਾ ਹੋਏ, ਉਥੇ ਇਹ ਵੰਡ ਨਹੀਂ ਸੀ। ਗੁਰੂ ਜੀ ਨੇ ਦੇਸ਼ ਵਿਚੋਂ ਇਸ ਸਮਾਜਕ ਵੰਡ ਨੂੰ ਅਮਲੀ ਤੌਰ ਤੇ ਦੂਰ ਕੀਤਾ ਹੈ।

**ਖਾਲਸੇ ਦੀ ਰਹਿਤ—**

ਗੁਰੂ ਜੀ ਨੇ ਇਕ ਨਵਾਂ ਖਿਆਲ ਇਹ ਦਿਤਾ ਕਿ ਸਮਾਜਕ ਜੀਵਨ ਦੇ ਨਿਯਮ ਬਣਾਏ ਜਾ ਸਕਦੇ ਹਨ। ਸਿਮ੍ਰਤੀ ਬਾਰੇ ਕਿਹਾ ਹੈ:—

ਜੋ ਸਿਮਰਤਨ ਕੇ ਭਏ ਅਨੁਰਾਗੀ।
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।

ਸ੍ਰੀ ਦਸਮੇਸ਼ ਜੀ ਨੇ ਕਿਹਾ—ਜਨਮ ਕਰਕੇ ਕੋਈ ਉਚਾ ਨਹੀਂ। ਖੇਤੀ, ਵਣਜ ਵਪਾਰ ਜਾਂ ਸੇਵਾ ਆਦਿਕ ਕੰਮਾਂ ਕਰਕੇ ਕੋਈ ਨੀਚ ਨਹੀਂ। ਸੁਭਾਵਕ ਗੁਣਾਂ ਅਨੁਸਾਰ ਹਰੇਕ ਮਨੁਖ ਨੂੰ ਉਨਤੀ ਕਰਨ ਦਾ ਅਧਿਕਾਰ ਹੈ।

ਪੱਛਮ ਦੀ ਸਮਾਜ ਪਲੇਟੋ ਦੇ ਵਿਚਾਰਾਂ ਤੇ ਖੜੀ ਕੀਤੀ ਗਈ

ਸੀ। ਉਸ ਨੇ ਬੁਧੀ, ਤਾਕਤ ਅਤੇ ਪ੍ਰੀਸ਼ਰਮ ਕਰਨ ਵਾਲੇ ਤਿੰਨ ਭਾਗ ਬਣਾਏ ਸਨ। ਪਰ ਉਹ ਸਮਾਜ ਰਚਨਾ ਭੀ ਸਫਲ ਨਹੀਂ ਹੋ ਸਕੀ।

ਭਾਰਤ ਵਿਚ ਮਨੂੰ ਸਿਮ੍ਰਤੀ ਦੇ ਆਧਾਰ ਤੇ ਬ੍ਰਾਹਮਣ, ਖਤ੍ਰੀ, ਵੈਸ਼ ਤੇ ਸੂਦਰ ਚਾਰ ਵਰਣਾਂ, ਮਨੁਖੀ ਜੀਵਨ ਨੂੰ ਬ੍ਰਹਮਚਰਜ, ਗ੍ਰਿਹਸਤ, ਬਾਣ ਪ੍ਰਸਤ ਤੇ ਸੰਨਿਆਸ ਚੋਹਾਂ ਆਸ਼ਰਮਾਂ ਵਿਚ ਵੰਡਿਆ ਗਿਆ। ਪਰ ਵਰਣਾਸ਼੍ਰਮ ਦੀ ਇਹ ਵੰਡ ਵੀ ਸਫਲ ਨਹੀਂ ਹੋ ਸਕੀ। ਸ੍ਰੀ ਗੁਰੂ ਨਾਨਕ ਦੇਵ ਤੇ ਦਸਮ ਪਾਤਸ਼ਾਹ ਨੇ ਇਕ ਨਵੀਨ ਸਮਾਜ ਦਾ ਆਦਰਸ਼ ਪੇਸ਼ ਕੀਤਾ, ਜਿਸ ਵਿਚ ਨਾਮ ਜਪਣਾ, ਵੰਡਕੇ ਛਕਣਾ, ਕਿਰਤ ਕਰਨੀ, ਬਰਾਬਰੀ, ਸੇਵਾ, ਕੁਰਬਾਨੀ, ਵਿਕਾਸ਼, ਬੀਰਤਾ, ਤੇ ਆਤਮਿਕ ਗੁਣ ਪਾਏ ਜਾਂਦੇ ਹਨ।

ਇਸ ਦਾ ਪੁਲੀਟੀਕਲ ਅਸਰ ਕੀ ਹੋਇਆ ? ਹਕੂਮਤ ਹਿਲ ਗਈ। ਔਰੰਗਜ਼ੇਬ ਨੇ ਆਪਣੇ ਇਕ ਖਤ ਵਿਚ, ਜੋ ਉਸ ਨੇ ੧੭੦੧ ਈ: ਵਿਚ ਲਿਖਿਆ, ਜ਼ਿਕਰ ਕਰਦਾ ਹੈ–'ਸ਼ਾਹ ਆਲਮ ਦੇ ਕੈਂਪ ਚੋ ਖਵਾਜਾ ਮੁਬਾਰਕ ਦੇ ਲਿਖੇ ਹੋਏ ਖ਼ਤ ਮਿਲੇ ਹਨ। ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਵੀਹ ਹਜ਼ਾਰ ਹਿੰਦੂ ਆਪਣੇ ਆਪ ਨੂੰ ਖਾਲਸਾ ਅਤੇ ਗੁਰੂ ਨਾਨਕ ਦੇ ਸਿਖ ਕਹਿਲਾਉਂਦੇ ਹਨ। ਉਹ ਬਾਰਕਜ਼ਈ ਪਠਾਣਾਂ ਦੇ ਇਲਾਕੇ ਪਰ ਚੜ੍ਹਾਈ ਕਰਕੇ ਮੱਲਾਂ ਮਾਰਨ ਲਗ ਪਏ ਹਨ।'* ਭਾਈ ਸੰਤੋਖ ਸਿੰਘ ਲਿਖਦੇ ਹਨ–

ਵਾਹਿਗੁਰੂ ਜੀ ਕਾ ਭਯੋ ਖਾਲਸਾ ਸੋ ਨੀਕਾ ਅਤਿ,
ਵਾਹਿਗੁਰੂ ਜੀ ਕੀ ਮਿਲ ਫਤਹ ਸੋ ਬੁਲਾਈ ਹੈ।
ਪੀਰ ਪਾਤਸ਼ਾਹ ਕਰਾਮਾਤੀ ਜੋ ਅਪਰ ਪੰਥ,
ਹਿੰਦੂ ਕਹਿ ਤੁਰਕ ਹੂੰ ਕੀ ਕਾਨ ਕੋ ਮਿਟਾਈ ਹੈ।
ਤ ਸਰਾ ਮਜ਼ਬ ਜਗ ਦੇਖ ਕੈ ਅਜਬ ਮਹਾਂ,
ਵੈਰੀ ਕੈ ਗਜ਼ਬ ਪਰਯੋ ਛੀਨੈ ਠਕੁਰਾਈ ਹੈ।
ਧਰਮ ਸਥਾਪਬੇ ਕੋ ਪਾਪਨ ਕੇ ਖਾਪਬੇ ਕੋ,
ਵਾਹਿਗੁਰੂ ਜਾਪਬੇ ਕੋ ਰੀਤ ਯੌਂ ਚਲਾਈ ਹੈ।

*ਸਰ ਜਾਦੂ ਨਾਥ ਲਿਖਤ ਔਰੰਗਜ਼ੇਬ ਪੰਨਾ ੩੬੨।

# ੬.

# ਅਨੰਦ ਪੁਰ ਦਾ ਮਹਾਨ ਜੁਧ

## ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ, ਮੁਕਤਸਰ ਦਾ ਜੰਗ,

ਅੰਮ੍ਰਿਤ ਪ੍ਰਚਾਰ ਇਕ ਤਰ੍ਹਾਂ ਦਾ ਭਾਰੀ ਸਮਾਜਕ ਇਨਕਲਾਬ ਸੀ। ਜਿਸ ਤਰ੍ਹਾਂ ਗੰਗਾ ਜਲ ਹਿਮਾਲੇ ਦੀਆਂ ਚੋਟੀਆਂ ਚੋਂ ਨਿਕਲ ਕੇ ਖੇਤਾਂ ਤੇ ਵਣਾਂ ਵਿਚ ਆ ਕੇ ਬੂਟਿਆਂ ਦੀਆਂ ਜੜ੍ਹਾਂ ਵਿਚ ਸਿੰਜਰ ਕੇ ਉਨ੍ਹਾਂ ਨੂੰ ਹਰੇ ਭਰੇ ਤੇ ਪ੍ਰਫੁਲਤ ਕਰਦਾ ਹੈ, ਇਸੇ ਤਰ੍ਹਾਂ ਗੁਰੂ ਜੀ ਨੇ ਸਿਖਾਂ ਵਿਚ ਲੀਨ ਹੋਕੇ ਉਨ੍ਹਾਂ ਨੂੰ ਸੁਰਜੀਤ ਕੀਤਾ। ਪੰਜਾਂ ਪਿਆਰਿਆਂ ਤੋਂ ਪਿਛੋਂ ਭਾਈ ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ, ਫਤਹ ਸਿੰਘ ਤੇ ਹੋਰ ਹਜ਼ਾਰਾਂ ਨੇ ਅੰਮ੍ਰਿਤ ਛਕਿਆ। ਰਾਜਿਆਂ ਨੂੰ ਭੀ ਗੁਰੂ ਜੀ ਨੇ ਕਿਹਾ, 'ਜ਼ਾਤ ਪਾਤ ਛੋੜ ਦਿਓ ਤੇ ਸੂਦਰਾਂ ਨੂੰ ਗਲ ਲਾਉ, ਸਿਖੀ ਧਾਰਨ ਕਰੋ। ਆਓ ਮਿਲ ਕੇ ਤੁਰਕ ਰਾਜ ਦਾ ਖਾਤਮਾ ਕਰੀਏ।' ਪਹਾੜੀਆਂ ਨੇ ਇਸ ਦਾ ਉਤਰ ਦਿਤਾ, 'ਅਸੀਂ ਨੀਵਿਆਂ ਨਾਲ ਨਹੀਂ ਮਿਲ ਸਕਦੇ। ਮੁਗਲ ਬਾਜ਼ਾਂ ਦੇ ਸਾਹਮਣੇ ਤੁਹਾਡੇ ਸਿਖ ਅਤੇ ਅਸੀਂ ਚਿੜੀਆਂ ਹਾਂ। ਸਾਡੇ ਲਈ ਹਕੂਮਤ ਦਾ ਟਾਕਰਾ ਕਰਨਾ ਕਠਨ ਹੈ।' ਇਹ ਸੁਣ ਕੇ ਆਸ਼ਾਵਾਦੀ ਗੁਰਦੇਵ ਨੇ ਕਿਹਾ—

ਚਿੜੀਆਂ ਸੇ ਮੈਂ ਬਾਜ਼ ਤੁੜਾਊਂ।
ਤਬੀ ਗੋਬਿੰਦ ਸਿੰਘ ਨਾਮ ਕਹਾਊਂ।

ਇਸ ਦਾ ਸਿਖੀ ਉਤੇ ਜੋ ਅਸਰ ਹੋਇਆ ਉਸਦੀ ਇਥੇ ਇਕ ਮਿਸਾਲ ਪੇਸ਼ ਕਰਦੇ ਹਾਂ। ਮਾਝੇ ਦੀ ਸੰਗਤ ਅਨੰਦ ਪੁਰ ਆ ਰਹੀ

ਸੀ। ਸੰਗਤ ਦੇ ਨਾਲ ਇਕ ਬੀਬੀ ਦੀਪ ਕੌਰ ਭੀ ਸੀ। ਤਲੱਬਣ ਪਿੰਡ ਜ਼ਿਲਾ ਜਲੰਧਰ ਦੇ ਪਾਸ ਵਹੀਰ ਅਗੇ ਲੰਘ ਗਈ। ਇਹ ਬੱਚੀ ਪਿਛੇ ਰਹਿ ਗਈ। ਇਕੱਲੀ ਵੇਖ ਕੇ ਤਿੰਨ ਚਾਰ ਤੁਰਕ ਮੁੰਡਿਆਂ ਨੇ ਇਸ ਨੂੰ ਹਥ ਪਾਣਾ ਚਾਹਿਆ। ਦੀਪ ਕੌਰ ਨੇ ਸੋਨੇ ਦਾ ਕੰਙਣ ਲਾਹ ਕੇ ਸੁਟਿਆ। ਜਦ ਇਕ ਤੁਰਕ ਚੁਕਣ ਲਗਾ, ਬੀਬੀ ਨੇ ਸ੍ਰੀ ਸਾਹਿਬ ਨਾਲ ਉਸ ਨੂੰ ਝਟਕਾ ਦਿਤਾ। ਦੂਜੇ ਨੂੰ ਭੀ ਮਾਰਿਆ, ਬਾਕੀ ਦੇ ਨਠ ਗਏ। ਗੁਰੂ ਜੀ ਨੇ ਇਸ ਦੀ ਸੂਰਮਤਾਈ ਤੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ। ਇਸੇ ਤਰ੍ਹਾਂ ਸਿਖਾਂ ਨੇ ਕਲਮੋਟ, ਬਜਰੂੜ ਤੇ ਕਈ ਹੋਰ ਪਿੰਡਾਂ ਦੇ ਗੁਜਰਾਂ ਤੇ ਰੰਘੜਾਂ ਦੀ ਸੁਧਾਈ ਕੀਤੀ ਜੋ ਛੇੜਖਾਨੀ ਕਰਦੇ ਸਨ। ੧੭੫੭ ਵਿਚ ਹੀ ਵਾਯੂ ਮੰਡਲ ਅਜਿਹਾ ਹੋ ਗਿਆ ਜਿਸ ਤੋਂ ਜਾਪਦਾ ਸੀ ਕਿ ਖਾਲਸੇ ਨੂੰ ਜੰਗ ਲੜਨੇ ਪੈਣਗੇ।

**ਦਸਮ ਪਾਤਸ਼ਾਹ ਦੇ ਜੰਗ–**

ਛੇਵੇਂ ਪਾਤਸ਼ਾਹ ਦੇ ਜੀਵਨ ਵਿਚ ਅਸੀਂ ਧਰਮ ਤੇ ਨੀਤੀ, ਸ਼ਾਂਤਮਈ ਤੇ ਤਲਵਾਰ ਅਤੇ ਜੰਗ ਦੀ ਫ਼ਿਲਾਸਫੀ ਤੇ ਵਿਚਾਰ ਕਰ ਆਏ ਹਾਂ। ਦਸਮ ਪਾਤਸ਼ਾਹ ਨੇ ਕਿਉਂ ਜੰਗ ਕੀਤੇ ? ਹੁਣ ਇਸ ਪਰ ਵਿਚਾਰ ਕਰਦੇ ਹਾਂ।

ਅਸਲ ਗੱਲ ਇਹ ਹੈ ਕਿ ਗੁਰੂ ਜੀ ਨੇ ਹਰ ਪਹਿਲੂ ਤੋਂ ਕੌਮ ਦੀ ਉਸਾਰੀ ਕੀਤੀ ਹੈ। ਪਹਾੜੀ ਰਾਜਿਆਂ ਤੇ ਹਕੂਮਤ ਨੇ ਸਮਝਿਆ ਕਿ ਸਿਖੀ ਦੀ ਤਾਕਤ ਸਾਡਾ ਰਾਜ ਖੋਹਣ ਲਈ ਬਣੀ ਹੈ। ਇਹ ਭੁਲੇਖਾ ਜੰਗਾਂ ਦਾ ਵਡਾ ਕਾਰਨ ਸੀ।

ਵਰਤਮਾਨ ਸਮੇਂ ਵਿਚ ਮਹਾਤਮਾ ਗਾਂਧੀ, ਟਾਲਸਟਾਏ, ਬਰਨਾਰਡ ਸ਼ਾਅ ਤੇ ਰੋਮਨ ਰੋਲੈਂਡ ਨੇ ਜੰਗ ਤੇ ਖੂਨ ਖਰਾਬੇ ਦੀ ਥਾਂ ਅਮਨ, ਪਿਆਰ ਤੇ ਸ਼ਾਂਤੀ ਦਾ ਆਦਰਸ਼ ਪੇਸ਼ ਕੀਤਾ ਹੈ। ਸਾਇੰਸ ਨੇ ਦੁਨੀਆਂ ਨੂੰ ਬਹੁਤ ਛੋਟਾ ਕਰ ਦਿਤਾ ਹੈ। ਕੌਮਾਂ ਦਾ ਮੇਲ ਜੋਲ

ਵਧ ਰਿਹਾ ਹੈ। ਇਸ ਵਕਤ ਕੋਈ ਕੌਮ ਖੁਲ੍ਹਾ ਜ਼ੁਲਮ ਨਹੀਂ ਕਰ ਸਕਦੀ। ਲੋਕ ਰਾਇ ਇਕ ਤਾਕਤ ਬਣ ਗਈ ਹੈ। ਭਾਵੇਂ ਲੜਾਈ ਅਜੇ ਮਨੁਖ ਦੇ ਸੁਭਾਵ ਵਿਚੋਂ ਨਹੀਂ ਨਿਕਲੀ, ਐਟਸ ਤੇ ਹਾਈਡਰੋਜਨ ਬੰਬ ਵਰਗੇ ਖਤਰਨਾਕ ਹਥਿਆਰ ਭੀ ਬਣਾਏ ਜਾ ਰਹੇ ਹਨ, ਪਰ ਫਿਰ ਭੀ ਜੰਗ ਨੂੰ ਸ੍ਰਿਸ਼ਟਾਚਾਰ ਨਹੀਂ ਸਮਝਿਆ ਜਾਂਦਾ। ਹੁਣ ਸਭਿਅਤਾ, ਆਜ਼ਾਦੀ, ਸ੍ਵੈਰਖਿਆ, ਜਮਹੂਰੀਅਤ, ਨਿਰਬਲ ਕੌਮਾਂ ਅਤੇ ਆਜ਼ਾਦ ਦੁਨੀਆਂ ਦੀ ਰਾਖੀ ਦੇ ਬਹਾਨੇ ਬਣਾ ਕੇ ਜੰਗ ਲੜੀ ਜਾਂਦੀ ਹੈ। ਕੀ ਅਜਿਹੇ ਹਾਲਾਤ ਵਿਚ ਦਸਮ ਪਾਤਸ਼ਾਹ ਦੀ ਪਦਵੀ ਮਹਾਂ ਪੁਰਸ਼ਾਂ ਵਿਚ ਹੋ ਸਕਦੀ ਹੈ ? ਸਾਡੀ ਰਾਇ ਵਿਚ ਉਨ੍ਹਾਂ ਨੇ ਮਨੁਖ ਨੂੰ ਹਰ ਪਹਿਲੂ ਤੋਂ ਉਚਿਆਂ ਕੀਤਾ ਹੈ। ਉਨ੍ਹਾਂ ਦੇ ਜੰਗ ਭੀ ਆਦਰਸ਼ਕ ਸਨ। ਇਸ ਲਈ ਬਹੁਤ ਉਚੇ ਮਹਾਂ ਪੁਰਸ਼ ਤੇ ਪੂਰਨ ਪੁਰਸ਼ ਸਨ। ਆਪ ਨੇ ਉਸ ਸਮੇਂ ਜੋ ਸਾਧਨ ਵਰਤੇ, ਉਹ ਸਮੇਂ ਦੇ ਲਿਹਾਜ਼ ਨਾਲ ਠੀਕ ਸਨ। ਹਕੂਮਤ ਜਿਸ ਤਰ੍ਹਾਂ ਦਾ ਜ਼ੁਲਮ ਕਰਦੀ ਸੀ, ਉਸ ਨੂੰ ਦੂਰ ਕਰਨ ਦੇ ਸਾਧਨ ਭੀ ਉਹੋ ਜਿਹੇ ਸਨ। ਅਜ ਕੋਈ ਹਕੂਮਤ ਕਿਸੇ ਤੇ ਖੁਲ੍ਹਾ ਜਿਸਮਾਨੀ ਤਸ਼ੱਦਦ ਨਹੀਂ ਕਰ ਸਕਦੀ। ਓਦੋਂ ਦਿੱਲੀ ਦੇ ਚਾਂਦਨੀ ਚੌਂਕ ਵਿਚ ਬਿਠਾ ਕੇ ਕਤਲ ਕੀਤਾ ਜਾਂਦਾ ਸੀ। ਓਦੋਂ ਦਾ ਜ਼ੁਲਮ ਜਿਸਮਾਨੀ ਤੇ ਮੋਟਾ ਠੁਲ੍ਹਾ ਸੀ। ਅਜ ਕਲ ਕੋਠੜੀਆਂ ਵਿਚ ਡਕ ਕੇ ਮਾਨਸਕ ਕਸ਼ਟ ਦਿਤਾ ਜਾਂਦਾ ਹੈ। ਟਾਰਚਰ ਕੀਤਾ ਜਾਂਦਾ ਹੈ। ਕਿਸੇ ਕੌਮ ਦੀ ਅਣਖ, ਸ੍ਵੈਮਾਨ, ਸਭਿਅਤਾ ਤੇ ਵਪਾਰ ਨੂੰ ਨਸ਼ਟ ਕਰ ਦਿਤਾ ਜਾਂਦਾ ਹੈ। ਅਜ ਸਭਯ ਦੇਸ਼ਾਂ ਵਿਚ ਫਾਂਸੀ ਦੀ ਸਜ਼ਾ ਨਹੀਂ ਰਹੀ। ਬਿਜਲੀ ਨਾਲ ਮਾਰਦੇ ਹਨ। ਇਸ ਲਈ ਅਸੀਂ ਉਸ ਸਮੇਂ ਦੇ ਜ਼ੁਲਮ ਅਜ ਦੇ ਜ਼ੁਲਮ ਤੇ ਉਸ ਨੂੰ ਦੂਰ ਕਰਨ ਦੇ ਸਾਧਨਾਂ ਦਾ ਟਾਕਰਾ ਨਹੀਂ ਕਰ ਸਕਦੇ। ਦਸਮ ਪਾਤਸ਼ਾਹ ਲਿਖਦੇ ਹਨ—

ਚੁਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ।*
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ।

ਭਾਵ–ਜਦ ਕੋਈ ਚਾਰਾ ਨਾ ਚਲੇ, ਫਿਰ ਤਲਵਾਰ ਪਕੜਨੀ ਚੰਗਾ ਕੰਮ ਹੈ। ਪਾਪ ਦੇ ਵਿਰੁਧ ਲੜਨਾ ਨੇਕੀ ਹੈ। ਆਪ ਨੇ ਕਿਸੇ ਦੁਸ਼ਟ ਜਾਂ ਪਾਪੀ ਨਾਲ ਨਫਰਤ ਨਹੀਂ ਕੀਤੀ, ਪਾਪ ਤੇ ਦੁਸ਼ਟਪੁਣੇ ਨਾਲ ਕੀਤੀ ਹੈ। ਜਦੋਂ ਕੋਈ ਸੁਧਰ ਗਿਆ, ਉਸ ਨਾਲ ਪ੍ਰੇਮ ਕੀਤਾ ਹੈ। ਇਹੀ ਸੱਚੀ ਅਹਿੰਸਾ ਹੈ । ਡਾਕਟਰ ਰੋਗੀ ਦੇ ਫੋੜੇ ਨੂੰ ਨਸ਼ਤਰ ਉਸ ਦੇ ਭਲੇ ਲਈ ਮਾਰਦਾ ਹੈ। ਧਰਤੀ ਨੂੰ 'ਕੋਊ ਖੋਦੈ ਕੋਈ ਚੰਦਨ ਲੇਪ' ਤੋਂ ਕੋਈ ਦੁਖ ਸੁਖ ਨਹੀਂ ਹੁੰਦਾ, ਪਰ ਜੇ ਕੋਈ ਉਸ ਨੂੰ ਮਥਾ ਮਾਰੇ ਤਾਂ ਉਸਦਾ ਮੱਥਾ ਭੱਜਣਾ ਜ਼ਰੂਰੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨੀ ਪੁਰਸ਼ ਨੂੰ ਦਿਤੇ ਕਸ਼ਟ ਦਾ ਪ੍ਰਤਿਕਰਮ ਕਸ਼ਟ ਹੋ ਸਕਦਾ ਹੈ।

ਦਸਮ ਪਾਤਸ਼ਾਹ ਆਮ ਰਾਜਸੀ ਆਗੂਆਂ, ਬਾਦਸ਼ਾਹਾਂ ਤੇ ਸੈਨਾਪਤੀਆਂ ਵਰਗੇ ਜੰਗ ਜੂ ਨਹੀਂ ਸਨ। ਜੇਹੜੇ ਲੜਾਈ ਵਿਚ ਧਰਮ, ਇਖਲਾਕ ਤੇ ਸਚਾਈ ਨੂੰ ਛਡ ਦਿੰਦੇ ਹਨ। ਗੁਰਦੇਵ ਦੇ ਜੀਵਨ ਵਿਚ ਇਹ ਦੋਸ਼ ਨਹੀਂ। ਉਨ੍ਹਾਂ ਨੇ ਦਰਜਨ ਦੇ ਕਰੀਬ ਲੜਾਈਆਂ ਲੜੀਆਂ । ਪਰ ਜ਼ਰ ਜ਼ੋਰੋ ਜਮੀਨ ਲਈ ਨਹੀਂ । ਕਿਸੇ ਜੰਗ ਵਿਚ ਸਰੇਸ਼ਟਾਚਾਰ ਦਾ ਤਿਆਗ ਨਹੀ ਕੀਤਾ। ਆਮ ਵਿਜਈ ਕੌਮਾਂ ਤੇ ਦੇਸਾਂ ਨੂੰ ਜਿਤ ਸਕੇ ਹਨ, ਪਰ ਆਪਣੇ ਮਨ ਤੇ ਵਿਕਾਰਾਂ ਨੂੰ ਨਹੀਂ ਜਿੱਤ ਸਕੇ । ਦਸਮੇਸ਼ ਜੀ ਦੋਹਾਂ ਪਹਿਲੂਆਂ ਵਿਚ ਵਰਿਆਮ ਤੇ ਅਜਿੱਤ ਸੂਰਮੇ ਸਨ।

---

*ਇਹ ਸ਼ਿਅਰ ਥੋਹੜੇ ਜੇਹੇ ਸ਼ਬਦ ਭੇਦ ਨਾਲ ਸ਼ੇਖ ਸਾਅਦੀ ਦੀ 'ਗੁਲਿਸਤਾਂ' ਵਿਚ ਵੀ ਮਿਲਦਾ ਹੈ। (ਦੇਖੋ ਤਰਜਮਾ ਗੁਲਿਸਤਾਂ ਸਫ਼ਾ ੨੪੭, ਲਿਖਤ ਕਾਜ਼ੀ ਸਜਾਦ ਹੁਸੈਨ ਮਦਰਸਾ ਆਲੀਆ, ਫਤ਼ਹਿ ਪੁਰੀ ਦਿਲੀ।

ਅਨੰਦ ਪੁਰ ਵਿਚ ਇਕ ਸੁੰਦਰੀ ਰੂਪ ਕੌਰ ਦਸਮੇਸ਼ ਜੀ ਦਾ ਸੁੰਦਰ ਸਰੂਪ ਦੇਖ ਕੇ ਮੋਹਤ ਹੋ ਗਈ। ਉਸ ਨੇ ਆਪ ਨੂੰ ਏਕਾਂਤ ਵਿਚ ਸਦਿਆ ਅਤੇ ਮਾੜੀ ਮਨੋ ਕਾਮਨਾ ਪ੍ਰਗਟ ਕੀਤੀ। ਗੁਰਦੇਵ ਨੇ ਉਸ ਨੂੰ ਉਪਦੇਸ਼ ਕੀਤਾ—

ਸੁਧ ਜਬ ਤੇ ਹਮ ਧਰੀ ਬਚਨ ਗੁਰ ਏ ਹਮਾਰੇ।
ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ।
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ।
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ।

ਦਸਮੇਸ਼ ਜੀ ਨੇ ਇਸੇ ਤਰ੍ਹਾਂ ਦੂਜੇ ਵਿਕਾਰਾਂ ਤੇ ਵੀ ਕਾਬੂ ਪਾਇਆ।

ਗੁਰੂ ਜੀ ਨੇ ਪਹਾੜੀ ਰਾਜਿਆਂ ਜਾਂ ਮੁਗਲ ਹਕੂਮਤ ਨੂੰ ਸ਼ਿਕਾਇਤ ਦਾ ਕੋਈ ਮੌਕਾ ਨਹੀਂ ਦਿਤਾ। ਚੂੰਕਿ ਉਹ ਮਾਰਸ਼ਲ ਸਪਿਰਟ ਪੈਦਾ ਕਰਨ ਵਿਚ ਲਗੇ ਹੋਏ ਸਨ ਇਸ ਲਈ ਉਨ੍ਹਾਂ ਨੂੰ ਤੰਗ ਕੀਤਾ ਗਿਆ। ਉਨ੍ਹਾਂ ਨੇ ਮਜਬੂਰ ਹੋ ਕੇ ਤਲਵਾਰ ਪਕੜੀ।*

ਕਈ ਮਾਵਾਂ ਨੇ ਅਜਿਹੇ ਇੰਜੀਨੀਅਰ ਪੁਤਰ ਜਣੇ ਹਨ, ਜਿਨ੍ਹਾਂ ਨੇ ਸਮੁੰਦਰ ਅਤੇ ਦਰਿਆਵਾਂ ਨੂੰ ਬੰਨ੍ਹ ਮਾਰੇ ਹਨ। ਪਰ ਕਿਸੇ ਇੰਜੀਨੀਅਰ ਨੇ ਵਹਿਣ ਨੂੰ ਨਹੀਂ ਬਦਲਿਆ। ਸ੍ਰੀ ਮਾਤਾ ਗੁਜਰੀ ਦੇ ਲਾਲ ਨੇ ਕਾਬਲ, ਕੰਧਾਰ, ਗਜ਼ਨੀ, ਈਰਾਨ ਤੇ ਪਛਮ ਵਲੋਂ ਵਗਣ ਵਾਲੇ ਜ਼ੁਲਮ ਦੇ ਦਰਿਆ ਨੂੰ ਬੰਨ੍ਹ ਨਹੀਂ ਮਾਰਿਆ, ਬਲਕਿ ਉਸ ਦਾ ਰੁਖ ਬਦਲ ਦਿਤਾ ਹੈ।

**ਭੰਗਾਣੀ ਅਤੇ ਨਦੌਣ ਦਾ ਜੰਗ**—ਭੰਗਾਣੀ ਵਿਚ ਅਕਾਰਣ ਪਹਾੜੀਆਂ ਨੇ ਗੁਰੂ ਜੀ ਨਾਲ ਜੰਗ ਕੀਤਾ। ਨਦੌਣ ਦਾ ਜੰਗ

---

*ਲਾਲਾ ਦੌਲਤ ਰਾਇ ਲਿਖਤ ਜੀਵਨ ਗੁਰੂ ਗੋਬਿੰਦ ਸਿੰਘ ਪੰਨਾ ੧੪।

ਹਕੂਮਤ ਤੇ ਰਾਜਿਆਂ ਵਿਚਕਾਰ ਸੀ। ਪਹਾੜੀਆਂ ਨੇ ਕਈ ਸਾਲਾਂ ਦਾ ਖਿਰਾਜ ਨਹੀਂ ਦਿਤਾ ਸੀ। ਔਰੰਗਜੇਬ ਨੇ ਮੀਆਂ ਖਾਂ ਨੂੰ ਭੇਜਿਆ, ਉਹ ਜੰਮੂ ਨੂੰ ਚਲਾ ਗਿਆ। ਉਸ ਨੇ ਆਪਣੇ ਭਤੀਜੇ ਅਲਫ ਖਾਂ ਨੂੰ ਖਿਰਾਜ ਲੈਣ ਲਈ ਭੇਜਿਆ। ਭੀਮ ਚੰਦ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਇਸ ਜੰਗ ਵਿਚ ਸਹਾਇਤਾ ਕੀਤੀ। ੧੭੪੭ ਵਿਚ ਇਹ ਜੰਗ ਹੋਈ। ਅਲਫ ਖਾਂ ਹਾਰ ਕੇ ਵਾਪਸ ਚਲਾ ਗਿਆ।

**ਗੁਲੇਰ ਦਾ ਜੰਗ**—ਅਲਫ ਖਾਂ ਦੀ ਹਾਰ ਦੇ ਬਾਹਦ ਦਿਲਾਵਰ ਖਾਂ ਸੂਬਾ ਲਾਹੌਰ ਨੇ ਆਪਣੇ ਪੁਤਰ ਰੁਸਤਮ ਖਾਂ ਨੂੰ ਭੇਜਿਆ। ਉਸ ਨੇ ਅਨੰਦ ਪੁਰ ਤੇ ਹਮਲਾ ਕਰਨਾ ਚਾਹਿਆ। ਇਕ ਤੇ ਸਿਖਾਂ ਨੇ ਟਾਕਰਾ ਕੀਤਾ, ਦੂਸਰੇ ਬਰਖਾ ਦੀ ਰੁਤ ਸੀ, ਹਮਾਇਤੀ ਨਾਲੇ ਨੇ ਰੋਕ ਪਾਈ। ਉਹ ਭੀ ਅਸਫਲ ਹੋ ਕੇ ਮੁੜ ਗਿਆ। ਇਸ ਤੋਂ ਬਾਹਦ ਹੁਸੈਨੀ ਨੇ ਹਮਲਾ ਕੀਤਾ। ਕ੍ਰਿਪਾਲ ਚੰਦ ਕਟੋਚ ਨੇ ਉਸ ਦੀ ਮਦਦ ਕੀਤੀ। ਰਾਜਾ ਚੰਦ ਗੁਲੇਰੀਏ ਨੇ ਮੁਗਲ ਫੌਜ ਨਾਲ ਜੰਗ ਕੀਤੀ। ਉਸ ਨੇ ਗੁਰੂ ਜੀ ਦੀ ਸਹਾਇਤਾ ਮੰਗੀ, ਹਜ਼ੂਰ ਨੇ ਭਾਈ ਸੰਗਤੀਏ ਦੀ ਕਮਾਨ ਹੇਠ ਸਿਖਾਂ ਦਾ ਇਕ ਜਥਾ ਭੇਜਿਆ। ਹੁਸੈਨੀ ਨੂੰ ਹਾਰ ਹੋਈ। ਭਾਈ ਜੀ ਸਤ ਸਿਖਾਂ ਸਮੇਤ ਸ਼ਹੀਦ ਹੋਏ। ਇਨ੍ਹਾਂ ਦੋਹਾਂ ਜੰਗਾਂ ਵਿਚ ਦਸਮ ਪਾਤਸ਼ਾਹ ਕੇਵਲ ਸਹਾਇਕ ਸਨ। ੧੭੫੩ ਵਿਚ ਔਰੰਗਜੇਬ ਨੇ ਇਸ ਗੜ ਬੜ ਨੂੰ ਦਬਾਉਣ ਲਈ ਸ਼ਾਹਜ਼ਾਦਾ ਮੁਅੱਜ਼ਮ ਨੂੰ ਭੇਜਿਆ। ਉਸ ਨੂੰ ਭਾਈ ਨੰਦ ਲਾਲ ਨੇ ਸਾਰੀ ਪੋਜ਼ੀਸ਼ਨ ਸਮਝਾਈ, ਇਸ ਲਈ ਉਸ ਨੇ ਗੁਰੂ ਜੀ ਪਰ ਚੜ੍ਹਾਈ ਨਹੀਂ ਕੀਤੀ। ਰਾਜਿਆਂ ਤੋਂ ਸਖਤੀ ਨਾਲ ਖਿਰਾਜ ਲੈਕੇ ਵਾਪਸ ਚਲਾ ਗਿਆ।

ਨਦੌਣ ਤੇ ਗੁਲੇਰ ਦੇ ਜੰਗਾਂ ਅਤੇ ਸ਼ਾਹਜ਼ਾਦੇ ਦੇ ਆਉਣ ਦਾ ਜ਼ਿਕਰ ਬਚਿੱਤ੍ਰ ਨਾਟਕ ਵਿਚ ਕੀਤਾ ਗਿਆ ਹੈ। ਭਾਵੇਂ ਇਹ

ਦੋਵੇਂ ਜੰਗ ਰਾਜਿਆਂ ਤੇ ਹਕੂਮਤ ਵਿਚਕਾਰ ਸਨ ਤੇ ਗੁਰੂਜੀ ਸਿਰਫ ਸਹਾਇਕ ਸਨ, ਪਰ ਇਨ੍ਹਾਂ ਤੋਂ ਗੁਰੂ ਜੀ ਨੂੰ ਪਹਾੜੀਆਂ ਦੇ ਕਪਟ ਤੇ ਨੀਚਤਾ ਦਾ ਪਤਾ ਲਗ ਗਿਆ। ਇਹ ਭੀ ਨਿਸਚਾ ਹੋ ਗਿਆ ਕਿ ਇਹ ਲੋਕ ਆਜ਼ਾਦੀ ਦੀ ਜੰਗ ਨਹੀਂ ਲੜ ਸਕਦੇ। ਪੰਥ ਸਾਜਨ ਪਰ ਰਾਜਿਆਂ ਨੂੰ ਨਿਸਚਾ ਹੋ ਗਿਆ ਕਿ ਉਹ ਇਕੱਲੇ ਸਿਖਾਂ ਦੀ ਤਾਕਤ ਦਾ ਮੁਕਾਬਲਾ ਨਹੀਂ ਕਰ ਸਕਦੇ, ਇਸ ਲਈ ਉਨ੍ਹਾਂ ਹਕੂਮਤ ਦੀ ਸ਼ਰਨ ਲਈ।

ਪਹਾੜੀਆਂ ਨੇ ਪਹਿਲੇ ਗੁਰੂ ਜੀ ਨੂੰ ਕਿਹਾ, 'ਸਾਡੇ ਮਤੀਹ ਹੋ ਜਾਓ।' ਮਹਾਰਾਜ ਨੇ ਇਨਕਾਰ ਕੀਤਾ। ਇਕ ਵੇਰ ਇਨ੍ਹਾਂ ਨੇ ਸ਼ਿਕਾਰ ਵਿਚ ਗੁਰੂ ਜੀ ਤੇ ਹਮਲਾ ਕੀਤਾ; ਪਰ ਖਾਲਸੇ ਨੇ ਇਨ੍ਹਾਂ ਨੂੰ ਪਛਾੜ ਕੇ ਰਖ ਦਿਤਾ। ਭੀਮ ਚੰਦ ਤੇ ਬਾਈਧਾਰ ਦੇ ਰਾਜਿਆਂ ਨੇ ਮਿਲ ਕੇ ਸੂਬਾ ਸਰਹਿੰਦ ਤੇ ਦਿੱਲੀ ਨੂੰ ਚਿੱਠੀ ਲਿਖੀ ਕਿ ਗੁਰੂ ਸਾਡੇ ਦੋਹਾਂ ਲਈ ਖਤਰਾ ਹੈ। ੧੭੫੧ ਵਿਚ ਵੈਸਾਖੀ ਤੇ ਰਵਾਲਸਰ ਤੇ ਰਾਜਿਆਂ ਦਾ ਇਕੱਠ ਹੋਇਆ। ਉਥੇ ਗੁਰੂ ਜੀ ਨੇ ਆਪਣਾ ਖਾਲਸਾ ਸਜਾਉਣ ਦਾ ਉਦੇਸ਼ ਪ੍ਰਗਟ ਕੀਤਾ। ਪਰ ਰਾਜਿਆਂ ਨੇ ਇਸ ਨੂੰ ਪ੍ਰਵਾਨ ਨਹੀਂ ਕੀਤਾ। ਰਾਜਿਆਂ ਚੋਂ ਮੰਡੀ, ਰਾਣਾ ਭਬੋਰ, ਨਾਹਣ ਤੇ ਰਾਇ ਬਸਾਲੀ ਗੁਰੂ ਜੀ ਦੇ ਪ੍ਰੇਮੀ ਸਨ। ਬਾਕੀ ਸਾਰੇ ਵਿਰੁਧ ਸਨ।

**ਅਨੰਦ ਪੁਰ ਦੇ ਜੰਗ**—ਭੀਮ ਚੰਦ ਨੇ ਵੀਹ ਹਜ਼ਾਰ ਰੁਪਿਆ ਤੇ ਆਪਣੇ ਖਾਨਦਾਨ 'ਚੋਂ ਇਕ ਸਾਕ ਦੇਣਾ ਕਰਕੇ ਸੂਬਾ ਸਰਹਿੰਦ ਪਾਸੋਂ ਪੈਂਡੇ ਖਾਂ ਤੇ ਦੀਨ ਬੇਗ ਦੀ ਕਮਾਨ ਹੇਠਾਂ ਦਸ ਹਜ਼ਾਰ ਫੌਜ ਚੜ੍ਹਾ ਲਿਆਂਦੀ। ਅੱਸੂ ੧੭੫੮ ਵਿਚ ਸ਼ਾਹੀ ਫੌਜ ਤੇ ਖਾਲਸੇ ਦੀ ਜੰਗ ਹੋਈ।

ਇਕ ਦਿਨ ਪਹਾੜੀਆਂ ਨੇ ਇਕ ਹਾਥੀ ਨੂੰ ਸ਼ਰਾਬ ਪਿਆ ਕੇ ਲਿਆਂਦਾ। ਗੁਰੂ ਜੀ ਨੇ ਦੁਨੀ ਚੰਦ ਮਸੰਦ ਮਜੀਠੇ ਨੂੰ ਮਸਤ ਹਾਥੀ

ਦਾ ਟਾਕਰਾ ਕਰਨ ਲਈ ਕਿਹਾ। ਪਰ ਉਹ ਡਰ ਗਿਆ। ਰਾਤ ਨੂੰ ਕੰਧ ਟਪਦਿਆਂ ਡਿਗ ਕੇ ਲੱਤ ਭੰਨਾ ਬੈਠਾ। ਅੰਤ ਨੂੰ ਬੇਮੁਖ ਹੋ ਕੇ ਮਰਿਆ। ਗੁਰੂ ਜੀ ਨੇ ਭਾਈ ਬਚਿਤ੍ਰ ਸਿੰਘ ਨੂੰ ਨਾਗਣੀ ਬਰਛਾ* ਦੇ ਕੇ ਟਾਕਰਾ ਕਰਨ ਲਈ ਹੁਕਮ ਦਿਤਾ।

---

*ਭਾਈ ਬਚਿਤ੍ਰ ਸਿੰਘ ਜੀ ਦਾ ਨਾਗਣੀ ਬਰਛਾ ਤਖਤ ਸ੍ਰੀ ਕੇਸ ਗੜ੍ਹ ਤੇ ਖੜਗ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਮੌਜੂਦ ਹੈ। ਭਾਈ ਸਾਹਿਬ ਦੀ ਪ੍ਰਣਾਲੀ ਬਾਰੇ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ–

ਪੁਰ ਸੁਲਤਾਨ ਅਲੀ ਪੁਰ ਨੇਰੇ।
ਮਾਹੀ ਦਾਸ ਰਾਜਪੂਤ ਬਸੇਰੇ।
ਤਿਨ ਕੇ ਮਨੀ ਰਾਮ ਸੁਤ ਹੋਇ।
ਆਇ ਤਹਾਂ ਗੁਰ ਦਰਸ਼ਨ ਜੋਇ।
ਪੰਚ ਪੁਤਰ ਲੈ ਅਪਨੇ ਸਾਥ।
ਸਰਨੀ ਪਰਿਓ ਰਹਿਓ ਗੁਰ ਨਾਥ।
ਬਡੋ ਬਚਿਤ੍ਰ ਸਿੰਘ ਭਟ ਭਇਓ।
ਉਦੇ ਸਿੰਘ ਦੂਸਰ ਬਿਧਿਤਇਓ।
ਅਜਬ ਸ਼ਿੰਘ ਪੁਨ ਮਾਨਕ ਸਿੰਘ।
ਪੰਚਮ ਭਇਓ ਅਜਾਇਬ ਸਿੰਘ।
ਸੋ ਪੰਚਹੁ ਭਰਾਤਾ ਕਰ ਖਰੇ।
ਸਿੰਘ ਨਾਮ ਗੁਰ ਕੇ ਤਿਨ ਧਰੇ।
ਅੰਮ੍ਰਿਤ ਖੰਡ ਕੋ ਤਿਨ ਦੀਨਾ।
ਮਾਨੋ ਪੰਚ ਪਾਂਡਵ ਬਲ ਭੀਨਾ।
ਰਣ ਮਹਿ ਕਰੇ ਕਰਮ ਤਿਨ ਭੀਖਣ
ਰਿਪ ਆਗੇ ਜਿਨ ਸਸਤ੍ਰ ਤੀਖਣ।

ਇਸ ਸੂਰਮੇ ਨੇ ਬਰਛਾ ਹਾਥੀ ਦੇ ਮਥੇ ਵਿਚ ਮਾਰਿਆ, ਜੋ ਲੋਹੇ ਦੇ ਤਵੇ ਵਿੰਨ ਕੇ ਪਾਰ ਹੋ ਗਿਆ। ਹਾਥੀ ਮੁਗਲ ਸੈਨਾ ਨੂੰ ਮਿਧਦਾ ਹੋਇਆ ਨਠ ਗਿਆ। ਇਸ ਸੂਰਮਤਾਈ ਤੇ ਪ੍ਰਸੰਨ ਹੋ ਕੇ ਗੁਰਦੇਵ ਨੇ ਇਕ ਖੜਗ ਵੀ ਭਾਈ ਬਚਿੱਤ੍ਰ ਸਿੰਘ ਨੂੰ ਬਖਸ਼ੀ।

ਇਸ ਜੰਗ ਵਿਚ ਭਾਈ ਉਦੇ ਸਿੰਘ ਨੇ ਜਮਤੂਲੇ ਰੰਘੜ ਨੂੰ ਮਾਰਿਆ ਤੇ ਰਾਜਾ ਕੇਸਰੀ ਚੰਦ ਦਾ ਸਿਰ ਬਰਛੇ ਵਿਚ ਪਰੋ ਕੇ ਗੁਰਦੇਵ ਦੇ ਪੇਸ਼ ਕੀਤਾ। ਪੈਂਡੇ ਖਾਂ ਭੀ ਮਾਰਿਆ ਗਿਆ। ਦੀਨ ਬੇਗ ਜ਼ਖਮੀ ਹੋ ਕੇ ਤਿੱਤਰ ਹੋ ਗਿਆ। ਖਾਲਸੇ ਦੀ ਜਿਤ ਹੋਈ। ਕੁਝ ਸਮਾਂ ਗੁਰੂ ਜੀ ਬਸਾਲੀ ਤੇ ਭਬੋਰ ਟਿਕੇ। ਪਹਾੜੀ ਰਾਜਿਆਂ ਨੇ ਫਿਰ ਦੋ ਜਰਨੈਲ ਸਯਦ ਬੇਗ ਤੇ ਅਲਫ ਖਾਂ ਚੜ੍ਹਾ ਲਿਆਂਦੇ। ਸਯਦ ਬੇਗ ਸੇਵਕ ਬਣ ਗਿਆ ਤੇ ਅਲਫ ਖਾਂ ਅਸਫਲ ਹੋ ਕੇ ਮੁੜ ਗਿਆ।

ਇਸ ਤੋਂ ਬਾਹਦ ਸੈਦ ਖਾਂ ਨੂੰ ਲਿਆਂਦਾ ਗਿਆ। ਗੁਰੂ ਕੇ ਸੇਵਕ ਮੇਮੂੰ ਖਾਂ ਪਠਾਣ ਤੇ ਸਯਦ ਬੇਗ ਨੇ ਉਸਦਾ ਟਾਕਰਾ ਕੀਤਾ। ਗੁਰੂ ਦਰਸ਼ਨ ਕਰਕੇ ਸੈਦ ਖਾਂ ਭੀ ਮੁਰੀਦ ਹੋ ਗਿਆ। ਚਰਨਾਂ ਵਿਚ ਆ ਕੇ ਕਹਿਣ ਲਗਾ—

ਸਭ ਕੁਛ ਖ਼ੁਦਾ ਸੇ ਮਾਂਗ ਲੀਆ ਤੁਝ ਕੋ ਮਾਂਗ ਕਰ,<br>
ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਹਦ।

ਇਸ ਅਸਫਲਤਾ ਦੇ ਪਿਛੋਂ ਪਹਾੜੀ ਰਾਜਿਆਂ ਨੇ ਸੂਬਾ ਸਰਹਿੰਦ ਤੇ ਔਰੰਗਜੇਬ ਨੂੰ ਚਿਠੀ ਲਿਖੀ ਕਿ ਗੁਰੂ ਜੀ ਨੂੰ ਦਬਾਇਆ ਜਾਵੇ। ਇਸ ਪਰ ਬਾਦਸ਼ਾਹ ਨੇ ਸੂਬਾ ਸਰਹਿੰਦ, ਦਿੱਲੀ ਤੇ ਲਾਹੌਰ ਦੇ ਨਾਂ ਹੁਕਮ ਜਾਰੀ ਕੀਤਾ। ਪਹਾੜੀ ਤੇ ਮੁਗਲ ਸੈਨਾ, ਰੰਘੜਾਂ ਤੇ ਮੁਲਖਈਏ ਨੇ ਮਿਲ ਕੇ ਅਨੰਦ ਪੁਰ ਤੇ ਹਮਲਾ ਕੀਤਾ। ਇਸ ਵੇਰ ਸਿਖਾਂ ਦੀ ਗਿਣਤੀ ਦਸ ਕੁ ਹਜ਼ਾਰ ਸੀ ਅਤੇ ਦੁਸ਼ਮਨ ਦਸ ਲਖ ਸੀ। ਜ਼ਬਰਦਸਤ ਖਾਂ ਸੂਬਾ ਲਾਹੌਰ, ਖਵਾਜਾ ਖਿਜ਼ਰ (ਮਰਦੂਦ) ਵਜ਼ੀਰ

ਸੂਬਾ ਸਰਹਿੰਦ, ਅਜਮੇਰ ਚੰਦ ਬਿਲਾਸ ਪੁਰ, ਘੁਮੰਡ ਚੰਦ ਕਾਂਗੜਾ, ਬੀਰ ਸਿੰਘ ਜਸਪਾਲ ਆਪਣੀ ਆਪਣੀ ਸੈਨਾ ਦੀ ਕਮਾਨ ਕਰ ਰਹੇ ਸਨ। ਖਾਲਸੇ ਵਲੋਂ ਭਾਈ ਦਇਆ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਸਾਹਿਬ ਅਜੀਤ ਸਿੰਘ, ਭਾਈ ਉਦੇ ਸਿੰਘ, ਭਾਈ ਆਲਮ ਸਿੰਘ, ਭਾਈ ਬਚਿਤ੍ਰ ਸਿੰਘ, ਭਾਈ ਨਾਹਰ ਸਿੰਘ, ਤੇ ਸ਼ੇਰ ਸਿੰਘ ਆਦਿਕ ਜਥੇਦਾਰ ਸਨ।

ਦਸਮ ਪਾਤਸ਼ਾਹ ਜਿਗਾ-ਕਲਗੀ† ਤੇ ਸ਼ਸਤ੍ਰ ਬਸਤ੍ਰ ਸਜਾ ਕੇ ਨੀਲੇ ਤੇ ਸਵਾਰ ਹੋ ਕੇ ਸਾਰਿਆਂ ਮੋਰਚਿਆਂ ਦੀ ਦੇਖ ਭਾਲ ਕਰਦੇ ਸਨ। ਬਹੁਤ ਭਿਆਨਕ ਜੰਗ ਸ਼ੁਰੂ ਹੋ ਗਈ। ਇਸ ਵਿਚ 'ਬਾਘਨ' ਤੇ 'ਬਿਜਘੋਖ' ਪ੍ਰਸਿਧ ਤੋਪਾਂ ਖਾਲਸੇ ਨੇ ਵਰਤੀਆਂ। ਪਹਿਲੇ ਖੁਲ੍ਹੀ ਜੰਗ ਹੁੰਦੀ ਰਹੀ। ਫਿਰ ਸ਼ਾਹੀ ਫੌਜ ਨੇ ਅਠ ਮਹੀਨੇ ਘੇਰਾ ਪਾਈ ਰਖਿਆ। ਖਾਲਸਾ ਕਿਲੇ ਵਿਚ ਡਟਿਆ ਰਿਹਾ।

**ਭਾਈ ਘਨਈਆ ਜੀ ਦੀ ਸੇਵਾ**—ਜਿਸ ਤਰ੍ਹਾਂ ਨਰਗਸ ਆਪਣੇ ਸਰੂਪ ਨੂੰ ਕਿਸੇ ਨਿਰਮਲ ਜਲ ਦੇ ਚਸ਼ਮੇ ਵਿਚ ਦੇਖ ਕੇ ਪ੍ਰਸੰਨ ਹੁੰਦੀ ਹੈ, ਗੁਰੂ ਜੀ ਆਪਣੀ ਸਪਿਰਟ ਨੂੰ ਸਿਖਾਂ ਵਿਚ ਦੇਖ ਕੇ ਪ੍ਰਸੰਨ ਹੁੰਦੇ ਸਨ। ਇਸ ਜੰਗ ਵਿਚ ਇਕ ਸਮਦਰਸੀ ਸਿਖ ਭਾਈ ਘਨਈਆ ਦੋਹਾਂ ਧਿਰਾਂ ਨੂੰ ਪਾਣੀ ਪਿਆਉਂਦਾ ਸੀ। ਸਿਖਾਂ ਨੇ ਸ਼ਿਕਾਇਤ ਕੀਤੀ, 'ਸਚੇ ਪਾਤਸ਼ਾਹ ! ਜਿਨ੍ਹਾਂ ਨੂੰ ਅਸੀਂ ਮਾਰਦੇ ਹਾਂ, ਉਨ੍ਹਾਂ ਨੂੰ ਇਹ ਪਾਣੀ ਪਿਆ ਕੇ ਜੀਵਾਉਂਦਾ ਹੈ ?' ਗੁਰਦੇਵ ਨੇ

---

†ਇਹ ਕਲਗੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦੇ ਤੋਸ਼ੇ ਖਾਨੇ ਵਿਚ ਸੀ। ਜਿਸ ਵਕਤ ੨੯ ਮਾਰਚ ੧੮੪੯ ਨੂੰ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਗਿਆ, ਤੋਸ਼ੇ ਖਾਨੇ ਦੀਆਂ ਚੀਜ਼ਾਂ ਡਾਕਟਰ ਲਾਗਨ ਦੇ ਸਪੁਰਦ ਕੀਤੀਆਂ ਗਈਆਂ। ਉਨ੍ਹਾਂ ਵਿਚ ਇਹ ਕਲਗੀ ਭੀ ਸੀ। ਇਹ ਵਲਾਇਤ ਭੇਜੀ ਗਈ। ਹੁਣ ਪਤਾ ਨਹੀਂ ਕਿਥੇ ਹੈ।

ਭਾਈ ਘਨਈਏ ਨੂੰ ਸਦ ਕੇ ਪੁਛਿਆ। ਭਾਈ ਜੀ ਨੇ ਉਤਰ ਦਿਤਾ-

ਮੇਰੇ ਪਾਤਸ਼ਾਹ ਸਾਰੇ ਮੈਦਾਨ ਅੰਦਰ
ਤੈਥੋਂ ਬਾਹਰ ਕੋਈ ਨਜ਼ਰ ਆਇਆ ਹੀ ਨਹੀਂ।
ਜਿਥੇ ਚੋਆਂ ਪਾਣੀ ਤੇਰਾ ਮੂੰਹ ਦਿਸੇ,
ਕਿਸੇ ਗੈਰ ਦੇ ਮੂੰਹ ਵਿਚ ਪਾਇਆ ਹੀ ਨਹੀਂ।
ਤੇਰਾ ਦਸਿਆ ਤੈਨੂੰ ਮੈਂ ਕੀ ਦਸਾਂ,
ਤੈਂ ਨੇ ਦੂਈ ਦਾ ਪਾਠ ਪੜ੍ਹਾਇਆ ਹੀ ਨਹੀਂ।
ਇਕ ਹੱਥ ਖੰਡਾ ਇਕ ਹਥ ਅੰਮ੍ਰਿਤ,
ਕਿਸੇ ਹੋਰ ਨੇ ਏਦਾਂ ਪਿਲਾਇਆ ਹੀ ਨਹੀਂ।

ਇਹ ਸੁਣ ਕੇ ਗੁਰੂ ਜੀ ਨੇ ਕਿਹਾ—'ਭਾਈ ਘਨਈਆ ਜੀ, ਤੁਸੀਂ ਉਚੀ ਆਤਮਿਕ ਅਵਸਥਾ ਬ੍ਰਹਮ ਗਿਆਨ ਨੂੰ ਪ੍ਰਾਪਤ ਕਰ ਲਿਆ ਹੈ।' ਮਰ੍ਹਮ ਦੀ ਡੱਬੀ ਦੇ ਕੇ ਕਿਹਾ—'ਇਹ ਵੀ ਲਾਇਆ ਕਰੋ। ਜਾਓ, ਹੁਣ ਰੂਹਾਂ ਤੇ ਜਿਤਾਂ ਪ੍ਰਾਪਤ ਕਰੋ।'

ਸ਼ਾਹੀ ਫੌਜ ਦੇ ਕਾਰਨ ਪਹਾੜੀ ਇਲਾਕਾ ਬਰਬਾਦ ਹੋ ਰਿਹਾ ਸੀ। ਜੰਗ ਵਿਚ ਸਫਲਤਾ ਨਹੀਂ ਸੀ ਹੋ ਰਹੀ। ਤੰਗ ਆ ਕੇ ਰਾਜਿਆਂ ਤੇ ਮੁਗਲ ਸੈਨਾਪਤੀਆਂ ਨੇ ਗੁਰੂ ਜੀ ਵਲ ਏਲਚੀ ਭੇਜਿਆ। ਇਕ ਪੰਡਤ ਹਥ ਆਟੇ ਦੀ ਗਊ ਬਣਾ ਕੇ ਭੇਜੀ। ਅਖੀਰ ਵਿਚ ਬਾਦਸ਼ਾਹ ਦਾ ਇਕ ਖਤ ਲਿਆਂਦਾ ਗਿਆ ਕਿ ਜੇ ਅਨੰਦ ਪੁਰ ਦਾ ਕਿਲ੍ਹਾ ਛਡ ਦਿਉ, ਤਾਂ ਤੁਹਾਨੂੰ ਕੋਈ ਤਕਲੀਫ ਨਹੀਂ ਦਿਤੀ ਜਾਏਗੀ। ਬਹੁਤ ਸਾਰੇ ਸਿਖ ਸ਼ਹੀਦ ਹੋ ਚੁਕੇ ਸਨ, ਬਾਕੀ ਭੁਖ ਤੋਂ ਆਤੁਰ ਸਨ। ਗੁਰੂ ਜੀ ਨੇ ਸਿਖਾਂ ਨੂੰ ਕਿਹਾ, 'ਪਹਾੜੀਆਂ ਤੇ ਤੁਰਕਾਂ ਦਾ ਇਤਬਾਰ ਨਾ ਕਰੋ।' ਇਕ ਦਿਨ ਆਪ ਨੇ ਕੂੜੇ ਦੀਆਂ ਛੱਟਾਂ ਲਦ ਕੇ ਬਾਹਰ ਭੇਜੀਆਂ। ਉਹ ਦੁਸ਼ਮਨਾਂ ਨੇ ਲੁਟ ਲਈਆਂ। ਗੁਰੂ ਜੀ ਨੇ ਸਿਖਾਂ ਨੂੰ ਫੁਰਮਾਇਆ, 'ਇਕ ਮਹੀਨਾ ਸ਼ਬਰ ਕਰੋ।' ਪਰ ਲੋਕੀ ਘਬਰਾਏ ਹੋਏ ਸਨ। ਕੁਝ ਸਿਖ ਭੁਖ ਤੋਂ

ਤੰਗ ਆ ਕੇ ਬੇਦਾਵਾ ਲਿਖ ਕੇ ਚਲੇ ਗਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :–

ਭਈ ਕੋਪ ਮਨ ਮਾਤ ਬਡੇਰੀ।
ਲਿਖਯੋ ਬੇਦਾਵਾ ਜਨਨਿ ਨ ਤੇਰੀ।

ਅਖੀਰ ਜਦ ਸਾਰੇ ਸਿਖਾਂ ਦੀ ਰਾਇ ਬਣ ਗਈ ਕਿ ਕਿਲ੍ਹਾ ਖਾਲੀ ਕਰ ਦਿਤਾ ਜਾਵੇ, ਤਦ ਗੁਰੂ ਜੀ ਨੇ ੪ ਪੋਹ ੧੭੬੧ ਨੂੰ ਗੁਰਬਖਸ਼ ਉਦਾਸੀ ਨੂੰ ਗੁਰ ਅਸਥਾਨਾਂ ਦੀ ਸੇਵਾ ਸੌਂਪ ਕੇ ਅਧੀ ਰਾਤ ਦੇ ਸਮੇਂ ਸਮੇਤ ਪ੍ਰਵਾਰ ਦੇ ਅਨੰਦ ਪੁਰ ਦਾ ਕਿਲ੍ਹਾ ਖਾਲੀ ਕਰ ਦਿਤਾ ਤੇ ਰੋਪੜ ਵਲ ਚਲ ਪਏ । ਪੰਜ ਸੌ ਸਿੰਘ ਨਾਲ ਸਨ। ਦੁਸ਼ਮਨ ਨੇ ਪਿਛਾ ਕੀਤਾ। ਸਰਸਾ ਦੇ ਕੰਢੇ ਸਖਤ ਲੜਾਈ ਹੋਈ। ਭਾਈ ਉਦੇ ਸਿੰਘ ਤੇ ਬਹੁਤ ਸਾਰੇ ਸਿੰਘ ਇਥੇ ਸ਼ਹੀਦ ਹੋ ਗਏ। ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦੇ ਇਥੋਂ ਨਿਖੜ ਗਏ । ਕੁਝ ਸਰਸਾ ਵਿਚ ਰੁੜ੍ਹ ਗਏ, ਬਾਕੀ ਖਿੰਡ ਪੁੰਡ ਗਏ । ਗੁਰੂ ਜੀ ਰੋਪੜ ਵਲ ਹੋ ਗਏ। ਉਥੋਂ ਮਹਿਲਾਂ ਨੂੰ ਦਿਲੀ ਭੇਜ ਦਿਤਾ।

ਸਰਸਾ ਦੀ ਜੰਗ ਵਿਚ ਭਾਈ ਬਚਿਤ੍ਰ ਸਿੰਘ ਸਖਤ ਜ਼ਖਮ ਹੋ ਕੇ ਕੋਟਲਾ ਨਿਹੰਗ ਖਾਂ (ਰੋਪੜ) ਵਿਖੇ ਪੁਜੇ। ਉਥੋਂ ਦੇ ਪਠਾਣ ਸੁਦਾਰ ਨੇ ਭਾਈ ਸਾਹਿਬ ਨੂੰ ਪਨਾਹ ਦਿਤੀ। ਕੁਝ ਮੁਗਲ ਸਿਪਾਹੀ ਕੋਟਲੇ ਪੁਜੇ। ਉਨ੍ਹਾਂ ਨੇ ਪਠਾਣ ਸੂਦਾਰ ਨੂੰ ਪੁਛਿਆ–'ਤੇਰੇ ਘਰ ਵਿਚ ਕੋਈ ਸਿਖ ਤਾਂ ਨਹੀਂ ?'

ਪਠਾਣ ਨੇ ਉਤਰ ਦਿਤਾ–'ਮੇਰੇ ਘਰ ਵਿਚ ਤਾਂ ਸਿਰਫ ਧੀਆਂ ਜੁਆਈ ਹਨ। ਹੋਰ ਕੋਈ ਆਦਮੀ ਨਹੀਂ ।' ਇਸ ਪਰ ਸਿਪਾਹੀ ਚਲੇ ਗਏ। ਪਠਾਨ ਦੀ ਲੜਕੀ ਵਿਆਹੀ ਹੋਈ ਨਹੀਂ ਸੀ। ਉਸਨੇ ਪਿਉ ਦੇ ਬਚਨ ਅਨੁਸਾਰ ਭਾਈ ਬਚਿਤ੍ਰ ਸਿੰਘ ਨੂੰ ਆਪਣੇ ਮਨ ਵਿਚ ਪਤੀ ਸਮਝਕੇ ਉਨ੍ਹਾਂ ਦੀ ਸੇਵਾ ਸੰਭਾਲ ਕੀਤੀ। ਪਰ ਜ਼ਖਮਾਂ ਕਾਰਨ ਤੀਸਰੇ ਦਿਨ ਭਾਈ ਸਾਹਿਬ ਸ਼ਹੀਦੀ ਪ੍ਰਾਪਤ

ਕਰ ਗਏ। ਰੋਪੜ ਦੇ ਲਾਗੇ ਕੋਟਲਾ ਨਿਹੰਗ ਵਿਚ ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ ਗਿਆ ਤੇ ਸਮਾਧਿ ਬਣਾਈ ਗਈ। ਪਠਾਣ ਸ੍ਰਦਾਰ ਦੀ ਲੜਕੀ ਉਸ ਸਮਾਧਿ ਦੀ ਜੀਵਨ ਪ੍ਰਯੰਤ ਦੇਖ ਭਾਲ ਕਰਦੀ ਰਹੀ। ਲੋਕੀ ਉਸਨੂੰ ਸਤਵੰਤੀ ਸਮਝਕੇ ਸਤਕਾਰਦੇ ਰਹੇ।*

**ਚਮਕੌਰ ਦੀ ਜੰਗ**–ਗੁਰੂ ਜੀ ਨੇ ਰੋਪੜ ਤੋਂ ਚਮਕੌਰ ਵਲ ਰੁਖ ਕੀਤਾ। ਵਡੇ ਦੋ ਸਾਹਿਬਜ਼ਾਦੇ ਤੇ ਕੁਝ ਸਿੰਘ ਉਸ ਵਕਤ ਆਪ ਦੇ ਨਾਲ ਸਨ। ਰੋਪੜ ਤੋਂ ਬੂਰ ਮਾਜਰੇ ਪੁਜਕੇ ਜਲ ਪਾਨ ਕੀਤਾ। ਉਥੋਂ ਚਲਕੇ ਚਮਕੌਰ ਦੇ ਦਖਣ ਵਲ ਇਕ ਬਾਗ ਵਿਚ ਜਾ ਬਿਰਾਜੇ। ਇਸ ਬਾਗ ਚੋਂ ਮਹਾਰਾਜ ਨੇ ਪੰਜਾਂ ਸਿੰਘਾਂ ਨੂੰ ਚਮਕੌਰ ਦੀ ਗੜ੍ਹੀ ਦੇ ਮਾਲਕ ਚੌਧਰੀ ਵਲ ਭੇਜਿਆ ਤੇ ਕਿਹਾ ਕਿ ਕੁਝ ਚਿਰ ਲਈ ਸਾਨੂੰ ਗੜ੍ਹੀ ਦਿਤੀ ਜਾਵੇ। ਚੌਧਰੀ ਨੇ ਗੜ੍ਹੀ ਦੇਣ ਤੋਂ ਇਨਕਾਰ ਕਰ ਦਿਤਾ।

ਮਹਾਰਾਜ ਨੇ ਦੂਜੀ ਵੇਰ ਭਾਈ ਦਇਆ ਸਿੰਘ ਤੇ ਇਕ ਹੋਰ ਸਿਖ ਨੂੰ ਪੰਜ ਦੀਨਾਰ (ਸਿੱਕੇ) ਦੇ ਕੇ ਚੌਧਰੀ ਵਲ ਭੇਜਿਆ। ਇਸ ਤੇ ਚੌਧਰੀ ਆਪ ਗੁਰਦੇਵ ਦੀ ਸੇਵਾ ਵਿਚ ਹਾਜ਼ਰ ਹੋਇਆ। ਸ਼ਾਹੀ ਫੌਜ ਦੇ ਡਰ ਤੋਂ ਉਹ ਗੜ੍ਹੀ ਦੇਣਾ ਨਹੀਂ ਸੀ ਚਾਹੁੰਦਾ।

ਗੁਰੂ ਸਾਹਿਬ ਨੇ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕੀਤਾ। ਅਠ ਅਠ ਸਿੰਘਾਂ ਨੂੰ ਗੜ੍ਹੀ ਦੀ ਇਕ ਇਕ ਬਾਹੀ ਤੇ ਨੀਯਤ ਕਰਕੇ ਮੋਰਚੇ ਬੰਦੀ ਕਰਨ ਦਾ ਹੁਕਮ ਦਿਤਾ।

ਗੁਰੂ ਸਾਹਿਬ ਦਾ ਪਿੱਛਾ ਕਰਦੀ ਹੋਈ ਸ਼ਾਹੀ ਸੈਨਾ ਵੀ ਚਮਕੌਰ ਪੁਜ ਗਈ। ਉਸ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਜੰਗ ਸ਼ੁਰੂ ਹੋ ਗਈ।

---

*ਦੇਖੋ ਗਿ: ਅੰਮ੍ਰਿਤ ਦਿਸੰਬਰ ੧੯੭੧ ਸਫਾ ੨੫ ਲੇਖ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ।

ਚਮਕੌਰ ਦੇ ਮੈਦਾਨੇ ਜੰਗ ਵਿਚ ਮੁਠੀ ਭਰ ਸਿੰਘਾਂ ਨੇ ਕਮਾਲ ਦਰਜੇ ਦੀ ਸੂਰਬੀਰਤਾ ਵਿਖਾਈ। ਇਕ ਇਕ ਸਿੰਘ ਹਜ਼ਾਰਾਂ ਦੁਸ਼ਮਣਾਂ ਨਾਲ ਲੜਕੇ ਸ਼ਹੀਦ ਹੋਇਆ। ਪਰ ਕਿਸੇ ਨੇ ਈਨ ਨਹੀਂ ਮੰਨੀ। ਇਸ ਜੰਗ ਵਿਚ ਸ੍ਰੀ ਦਸਮੇਸ਼ ਜੀ ਦੇ ਦੋ ਪਿਆਰੇ ਭਾਈ ਹਿੰਮਤ ਸਿੰਘ ਤੇ ਮੋਹਕਮ ਸਿੰਘ ਜੀ ਸ਼ਹੀਦ ਹੋ ਗਏ।

ਗੁਰੂ ਸਾਹਿਬ ਨੇ ਇਸ ਜੰਗ ਵਿਚ ਆਪਣੇ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਜੀ, ਜਿਨ੍ਹਾਂ ਦੀ ਉਮਰ ੧੯ ਸਾਲ ਦੀ ਸੀ, ਤੇ ਉਨ੍ਹਾਂ ਤੋਂ ਛੋਟੇ ਸਾਹਿਬਜ਼ਾਦੇ ਜੁਝਾਰ ਸਿੰਘ ਨੂੰ ਜਿਨ੍ਹਾਂ ਦੀ ਉਮਰ ਚੋਦਾਂ ਸਾਲ ਸੀ, ਸ਼ਾਹੀ ਸੈਨਾ ਨਾਲ ਲੜਨ ਲਈ ਭੇਜਿਆ। ਪੂਜ-ਪਿਤਾ ਪਾਸੋਂ ਵਿਦਾ ਹੋਣ ਸਮੇਂ ਸਾਹਿਬ ਅਜੀਤ ਸਿੰਘ ਜੀ ਨੇ ਕਿਹਾ:– 'ਮੈਂ ਨਾਮ ਕਾ ਅਜੀਤ ਜੀਤਾ ਨਾ ਜਾਊਂਗਾ।

ਜੀਤਾ ਤੋ ਖੈਰ ਹਾਰਕੇ ਜੀਤਾ ਨਾ ਆਊਂਗਾ।

ਦੋਹਾਂ ਸਾਹਿਬਜਾਦਿਆਂ ਨੇ ਕਈ ਦੁਸ਼ਮਣਾਂ ਨੂੰ ਤੀਰਾਂ ਨਾਲ ਵਿੰਨਕੇ ਅਤੇ ਕਈਆਂ ਨੂੰ ਤਲਵਾਰ ਨਾਲ ਝਟਕਾਕੇ ਵੀਰ ਗਤਿ ਪ੍ਰਾਪਤ ਕੀਤੀ।‡

---

‡ਚਮਕੌਰ ਦੇ ਸਾਕੇ ਬਾਰੇ ਇਕ ਮੁਸਲਮਾਨ ਕਵੀ ਅਰਸ਼ਦ ਗੋਰਗਾਨੀ ਨੇ 'ਜੌਹਰੇ ਤੇਗ' ਵਿਚ ਲਿਖਿਆ ਹੈ ਕਿ ਜੰਗਵਿਚੋਂ ਸਾਹਿਬ ਜੁਝਾਰ ਸਿੰਘ ਜੀ ਨੇ ਵਾਪਸ ਆਕੇ ਸ੍ਰੀ ਦਸਮੇਸ਼ ਜੀ ਤੋਂ ਪਾਣੀ ਮੰਗਿਆ। ਉਨਾਂ ਨੇ ਪਾਣੀ ਦੇਣ ਤੋਂ ਇਨਕਾਰ ਕੀਤਾ। ਇਹ ਗਲ ਕਿਸੇ ਸਿਖ ਇਤਿਹਾਸਕਾਰ ਨੇ ਨਹੀਂ ਲਿਖੀ। ਕਵਿ ਨੇ ਕਰਬਲਾ ਦੀ ਘਟਨਾ ਦੀ ਨਕਲ ਕੀਤੀ ਜਾਪਦੀ ਹੈ। ਜਿਸ ਵਿਚ ਇਰਾਕ ਦੇ ਹਾਕਮ ਯਜ਼ੀਦ ਨੇ ਖਿਲਾਫਤ ਦੇ ਝਗੜੇ ਕਾਰਨ ਇਰਾਕ ਦੇ ਦਰਿਆ ਫਰਾਤ ਦੇ ਕੰਢੇ ਕਰਬਲਾ ਦੇ ਮਕਾਮ ਪਰ ਸੰਨ ੫੧ ਹਿਜਰੀ ਵਿਚ ਹ: ਮੁਹੰਮਦ ਦੇ ਦੋਹਤੇ ਤੇ ਅਲੀ ਦੇ ਪੁਤਰ ਹੁਸੈਨ ਨੂੰ ਫੌਜ ਦੇ ਘੇਰੇ ਵਿਚ ਲੈਕੇ ਭੁਖੇ ਪਿਆਸੇ ਮਾਰਿਆ ਸੀ। (ਪ.ਸ,)

ਜਦ ਚਮਕੌਰ ਦੇ ਰਣ ਖੇਤ੍ਰ ਵਿਚ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ, ਉਸ ਵਕਤ ਬਚੇ ਹੋਏ ਸਿੰਘਾਂ ਨੇ ਸ੍ਰੀ ਦਸਮ ਪਾਤਸ਼ਾਹ ਨੂੰ ਸਰਬ ਸੰਮਤੀ ਨਾਲ ਗੁਰਮਤਾ ਕਰਕੇ ਕਿਹਾ–'ਸਚੇ ਪਾਤਸ਼ਾਹ ! ਆਪ ਹੁਣ ਇਥੋਂ ਚਲੇ ਜਾਉ । ਕਿਉਂਕਿ ਆਪਦੀ ਜੀਵਨ ਛੋਹ ਤੇ ਕ੍ਰਿਪਾ ਦ੍ਰਿਸ਼ਟੀ ਨਾਲ ਅਨਗਿਣਤ ਸ਼ੂਰਬੀਰ ਤੇ ਸ਼ਹੀਦ ਪੈਦਾ ਹੋ ਸਕਦੇ ਹਨ। ਸਾਨੂੰ ਏਥੇ ਹੀ ਜੂਝਣਾ ਦਿਉ।

ਗੁਰੂ ਜੀ ਨੇ ਸਿੰਘਾਂ ਦੇ ਫੈਸਲੇ ਨੂੰ ਪ੍ਰਵਾਨ ਕੀਤਾ। ਭਾਈ ਜੀਉਣ ਸਿੰਘ ਜੀ ਨੂੰ ਕਿਹਾ:–'ਅੰਤਮ ਸੁਆਸਾਂ ਤੀਕ ਚੜ੍ਹਦੀ ਕਲਾ ਚ' ਨਗਾਰਾ ਵਜਾਈ ਜਾਣਾ।' ਉਸਨੇ ਇਹੀ ਕੀਤਾ।

ਭਾਈ ਸੰਤੋਖ ਸਿੰਘ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ–

ਦਯਾ ਸਿੰਘ ਅਰ ਧਰਮ ਸਿੰਘ ਮਾਨ ਸਿੰਘ ਤੀਜੋ ਬਰਬੀਰ।
ਸੰਗਤ ਸਿੰਘ ਸੰਤ ਸਿੰਘ ਪੰਚਮ, ਤਿਨਹੁ ਬਿਠਾਯੋ ਦੇ ਕਰ ਧੀਰ।
ਗੁਰਤਾ ਅਰਪਣ ਲਗੇ ਖਾਲਸੇ ਪੰਚ ਸਿੰਘ ਤਿਹ ਸੋਹਿ ਸਰੀਰ।
ਪੰਚਹੁਮਹਿ ਨਿਤ ਵਰਤਤ ਮੈਂ ਹੌਂ,ਪੰਚਮਿਲਹਿ ਸੇ ਪੀਰਨ ਪੀਰ।

(ਰੁਤ ੬ ਅੰਸੂ ੪੧)

ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ ਨੂੰ ਆਨੰਦਪੁਰ ਸਾਹਿਬ ਵਿਚ ਖੰਡੇ ਦਾ ਅੰਮ੍ਰਿਤ ਛਕਾਕੇ ਤੇ ਉਨ੍ਹਾਂ ਤੋਂ ਆਪ ਛਕ ਕੇ ਗੁਰਤਾ ਤਾਂ ਉਨ੍ਹਾਂ ਨੂੰ ਬਖਸ਼ ਹੀ ਦਿਤੀ ਸੀ। ਚਮਕੌਰ ਦੀ ਗੜ੍ਹੀ ਵਿਚੋਂ ਨਿਕਲਨ ਸਮੇਂ ਪੰਜਾਂ ਸਿੰਘਾਂ ਨੂੰ ਸ਼ਸਤ੍ਰ ਤੇ ਬਸਤਰ ਭਾਈ ਸੰਤ ਸਿੰਘ ਨੂੰ ਜਿਗਾ ਕਲਗੀ ਦੇਕੇ ਗੜ੍ਹੀ ਤੇ ਜੰਗ ਦੀ ਕਮਾਨ ਸੌਂਪੀ ਹੈ। ਦੂਜੇ ਇਹ ਸਾਬਤ ਕੀਤਾ ਹੈ ਕਿ ਉਹ ਪੰਜਾਂ ਸਿੰਘਾਂ ਦੀ ਆਗਿਆ ਦਾ ਪਾਲਨ ਕਰਦੇ ਹੋਏ ਜਾ ਰਹੇ ਹਨ।

ਸ੍ਰੀ ਦਸਮੇਸ਼ ਜੀ ਰਾਤ ਦੇ ਸਮੇਂ ਘੋੜੇ ਪਰ ਸਵਾਰ ਹੋ ਕੇ ਚਮਕੌਰ ਦੀ ਗੜ੍ਹੀ ਵਿਚੋਂ ਨਿਕਲੇ। ਆਪਨੇ ਬੜੀ ਦਲੇਰੀ ਨਾਲ ਤਾੜੀ ਮਾਰ ਕੇ ਜ਼ੋਰ ਨਾਲ ਕਿਹਾ:–'ਗੁਰੂ ਚਲਿਆ ਜੇ।'

ਉਸ ਵਕਤ ਭਾਈ ਦਿਆ ਸਿੰਘ, ਭਾਈ ਧਰਮ ਸਿੰਘ ਤੇ ਮਾਨ ਸਿੰਘ ਨਾਲ ਸਨ। ਪਰ ਗੜ੍ਹੀ ਚੋਂ ਨਿਕਲਣ ਦੇ ਪਿਛੋਂ ਉਹ ਵੀ ਨਿਖੜ ਗਏ। ਪਹੁ ਫੁਟਦੀ ਨੂੰ ਕਿੜੀ ਪਿੰਡ ਪੁਜ ਗਏ। ਉਸਦੇ ਲਾਗੇ ਅਲਫੂ ਤੇ ਗਾਮੂੰ ਦੋ ਗੁਜਰਾਂ ਨੇ ਗੁਰੂ ਸਾਹਿਬ ਨੂੰ ਫੜਾਉਣਾ ਚਾਹਿਆ। ਆਪ ਨੇ ਉਨਾਂ ਨੂੰ ਝਟਕਾ ਦਿਤਾ। ਕਿੜੀ ਤੋਂ ਚਲਕੇ ਬਹਿਲੋਲ ਪੁਰ ਤੋਂ ਹੁੰਦੇ ਹੋਏ, ਹੁਣ ਜਿਥੇ ਗੁਰਦਵਾਰਾ ਝਾੜ ਸਾਹਿਬ ਹੈ, ਜਾ ਪੁਜੇ। ਉਸ ਵਕਤ ਆਪਦੇ ਬਸਤਰ ਫਟੇ ਹੋਏ ਤੇ ਪੇਟੋਂ ਭੁਖੇ ਸਨ। ਚਰਨਾਂ ਵਿਚ ਜੋੜਾ ਨਹੀਂ ਸੀ। ਛਾਲੇ ਪਏ ਹੋਏ ਸਨ। ਕੰਡੇ ਲਗਣ ਕਰਕੇ ਲਹੂ ਵਗ ਰਿਹਾ ਸੀ। ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਸਤਿਗੁਰੂ ਨੇ ਉਸ ਵਕਤ ਇਹ ਸ਼ਬਦ ਉਚਾਰਨ ਕੀਤਾ:—

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ,
ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ,
ਨਾਗ ਨਿਵਾਸਾਂ ਦੇ ਰਹਣਾ,
ਸੂਲ ਸੁਰਾਹੀ ਖੰਜਰ ਪਿਆਲਾ,
ਬਿੰਗ ਕਸਾਈਆਂ ਦਾ ਸਹਣਾ,
ਯਾਰੜੇ ਦਾ ਸਾਨੂੰ ਸਥਰ ਚੰਗਾ,
ਭਠ ਖੇੜਿਆਂ ਦਾ ਰਹਣਾ।

ਝਾੜ ਹੇਠ ਕੁਝ ਚਿਰ ਬਿਰਾਜ ਕੇ ਤੁਰ ਪਏ। ਮਾਛੀ ਵਾੜੇ ਦੇ ਬਾਗ ਵਿਚ ਆ ਟਿਕੇ। ਪਿਛੋਂ ਭਾਲ ਕਟਦੇ ਹੋਏ ਭਾਈ ਦਇਆ ਸਿੰਘ ਤੇ ਮਾਨ ਸਿੰਘ ਆ ਮਿਲੇ। ਉਸ ਵਕਤ ਜ਼ਖਮਾਂ ਦੇ ਕਾਰਨ ਮਹਾਰਾਜ ਤੋਂ ਤੁਰਿਆ ਨਹੀਂ ਸੀ ਜਾਂਦਾ। ਆਪ ਨੇ ਜਲ ਛਕਣ ਦੀ ਇਛਾ ਪ੍ਰਗਟ ਕੀਤੀ। ਭਾਈ ਮਾਨ ਸਿੰਘ ਆਪ ਨੂੰ ਮੋਢੇ ਉਤੇ ਚੁਕ ਕੇ ਖੂਹ ਉਤੇ ਲੈ ਗਏ। ਉਥੇ ਹਜ਼ੂਰ ਨੇ ਜਲ ਛਕਿਆ। ਇਸ ਥਾਂ ਗੁਰਦਵਾਰਾ ਚਰਨ ਕੰਵਲ ਮੌਜੂਦ ਹੈ।

ਮਾਛੀ ਵਾੜੇ ਵਿਚ ਗੁਲਾਬਾ ਮਸੰਦ ਗੁਰੂ ਸਾਹਿਬ ਨੂੰ ਆਪਣੇ ਘਰ ਲੈ ਗਿਆ ਅਤੇ ਚੁਬਾਰੇ ਵਿਚ ਨਿਵਾਸ ਕਰਾਇਆ। ਉਥੇ ਆਪ ਨੇ ਬੰਦੂਕ ਨਾਲ ਬਕਰਾ ਝਟਕਾਇਆ ਅਤੇ ਪ੍ਰਸ਼ਾਦ ਛਕਿਆ। ਮਾਛੀ ਵਾੜੇ ਵਿਚ ਹੀ ਗੁਰੂ ਜੀ ਦੇ ਸਾਦਿਕ ਗਨੀ ਖਾਂ ਤੇ ਨਬੀ ਖਾਂ ਮਹਾਰਾਜ ਨੂੰ ਮਿਲੇ। ਉਨਾਂ ਨੇ ਵੀ ਸੇਵਾ ਕੀਤੀ। ਉਥੋਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਇਕ ਖਤ ਲਿਖਿਆ, ਜਿਸ ਨੂੰ ਲੇਖਕ 'ਖਾਲਸਾ ਨਾਮਾ' ਕਹਿੰਦੇ ਹਨ। ਉਸ ਖਤ ਦੇ ੨੩ ਸ਼ਿਅਰ ਮਿਲਦੇ ਹਨ।* ਜਿੰਨਾਂ ਵਿਚੋਂ ਦੋ ਸ਼ਿਅਰ ਇਸ ਪ੍ਰਕਾਰ ਹਨ:—

੧—ਤੁਰਾ ਤੁਰਕ ਤਾਜੀ ਬਾਮਕਰੋ ਰਿਆ।
ਮਰਾ ਚਾਰਾ ਸਾਜ਼ੀ ਬਸਿਦਕੋ ਸਫ਼ਾ।

ਭਾਵ—ਹੇ ਬਾਦਸ਼ਾਹ! ਤੇਰੀ ਦੌੜ ਭਜ ਮਕਰ ਅਤੇ ਫਰੇਬ ਦੀ ਹੈ। ਮੇਰੀ ਸਚਿਆਈ ਅਤੇ ਸਿਦਕ ਦੀ ਹੈ।

੨—ਨਾ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ।
ਕਿ ਔਰੰਗਜ਼ੇਬਾਂ ਨਿਯਾਇਦ ਫ਼ਰੇਬ।

ਭਾਵ—ਤੈਨੂੰ ਔਰੰਗਜ਼ੇਬ ਨਾਮ ਸੋਭਦਾ ਨਹੀਂ, ਕਿਉਂਕਿ ਬਾਦਸ਼ਾਹਾਂ ਨੂੰ ਫਰੇਬ ਕਰਨਾ ਚੰਗਾ ਨਹੀਂ ਲਗਦਾ।

ਇਹ ਗੁਰੂ ਸਾਹਿਬ ਦੀ ਸਚਿਆਈ, ਨਿਰਭੈਤਾ ਅਤੇ ਚੜ੍ਹਦੀ ਕਲਾ ਦਾ ਸਬੂਤ ਹੈ। ਚਮਕੌਰ ਵਿਚ ਸਾਰੇ ਸਿੰਘ ਸ਼ਹੀਦੀ ਪਾ ਗਏ। ਮੁਗਲ ਸਿਪਾਹੀਆਂ ਨੇ ਭਾਈ ਸੰਤ ਸਿੰਘ ਦੇ ਸਿਰ ਉਤੇ ਕਲਗੀ ਵੇਖਕੇ ਗੁਰੂ ਗੋਬਿੰਦ ਸਮਝਕੇ ਬੜੀ ਖੁਸ਼ੀ ਕੀਤੀ, ਤੇ ਉਸਦਾ ਸਿਰ

---

*ਇਹ ਖਤ ਬਾਬਾ ਸੁਮੇਰ ਸਿੰਘ ਜੀ ਮਹੰਤ ਪਟਨਾ ਸਾਹਿਬ ਕੋਲ ਸੀ।ਉਨਾਂਨੇ ਸੰਮਤ ੧੯੪੯ ਬਿ:ਵਿਚ ਬਾਬੂ ਜਗਨ ਨਾਥ ਦਾਸ ਰਤਨਕਾਰ ਨੂੰ ਉਤਾਰਾ ਕਰਵਾਇਆ। ਰਤਨਕਾਰ ਜੀ ਤੋਂ ਸ੍ਰਦਾਰ ਉਮਰਾਉ ਸਿੰਘ ਮਜੀਠੀਏ ਨੇ ਕਾਪੀ ਕੀਤੀ, ਜੋ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਹੈ।

ਕਟ ਲਿਆ ਪਰ ਪਿਛੋਂ ਉਨ੍ਹਾਂ ਨੂੰ ਇਹ ਪਤਾ ਲਗਾ ਕਿ ਗੁਰੂ ਸਾਹਿਬ ਬਚਕੇ ਨਿਕਲ ਗਏ ਹਨ । ਇਸ ਲਈ ਕਈ ਸਿਪਾਹੀ ਆਪ ਦੀ ਭਾਲ ਵਿਚ ਤੁਰ ਪਏ।

ਮਾਛੀਵਾੜੇ ਤੋਂ ਗੁਰੂ ਜੀ ਨੀਲੇ ਬਸਤ੍ਰ ਪਹਿਨਕੇ ਉਚ ਦਾ ਪੀਰ ਬਣਕੇ ਨਿਕਲੇ। ਉਸ ਵਕਤ ਗਨੀ ਖਾਂ ਨਬੀ ਖਾਂ ਭਾਈ ਮਾਨ ਸਿੰਘ ਤੇ ਭਾਈ ਧਰਮ ਸਿੰਘ ਵੀ ਨੀਲੇ ਲਿਬਾਸ ਵਿਚ ਮਹਾਰਾਜ਼ ਦਾ ਪਲੰਘ ਚੁਕੀ ਜਾ ਰਹੇ ਸਨ । ਪੀਰ ਮੁਹੰਮਦ ਸਲੋਹ ਵਾਲਾ, ਜਿਸ ਪਾਸੋਂ ਗੁਰੂ ਸਾਹਿਬ ਨੇ ਅਰਬੀ ਫਾਰਸੀ ਪੜੀ ਸੀ, ਸਯਦ ਅਨਾਯਤ ਅਲੀ ਨੂਰਪੂਰ ਅਤੇ ਸਯਦ ਹਸਨਅਲੀ ਮੋਠੂ ਮਾਜਰੀਆ ਵੀ ਨਾਲ ਸਨ। ਇਕੇ ਦੁਕੇ ਸ਼ਾਹੀ ਦਸਤੇ ਗੁਰੂ ਜੀ ਦੀ ਭਾਲ ਵਿਚ ਸਨ। ਰਸਤੇ ਵਿਚ ਇਕ ਦਲੇਲ ਖਾਂ ਮੁਗਲ ਸੈਨਕ ਨੇ ਵੇਖਕੇ ਕਿਹਾ:– 'ਮੈਨੂੰ ਪੀਰ ਸਾਹਿਬ ਦੇ ਦੀਦਾਰ ਕਰਾਉ ।' ਇਸ ਪਰ ਗੁਰੂ ਜੀ ਕੁਝ ਠਹਿਰ ਗਏ। ਸਿੰਘਾਂ ਨੇ ਕ੍ਰਿਪਾਨ ਭੇਟ ਕਰਕੇ ਉਸਦਾ ਪ੍ਰਸ਼ਾਦ ਛਕਿਆ। ਪਰ ਦਲੇਲ ਖਾਂ ਜਾਂ ਮੁਗਲ ਸਿਪਾਹੀ ਆਪ ਨੂੰ ਪਛਾਣ ਨਹੀਂ ਸਕੇ। ਰਾਮ ਪੁਰ ਕਟਾਣੀ ਪੁਜਕੇ ਰਾਤ ਨੂੰ ਬਿਸਰਾਮ ਕੀਤਾ ।ਦੂਜੇ ਦਿਨ ਇਥੋਂ ਗਨੀ ਖਾਂ ਤੇ ਨਬੀ ਖਾਂ ਨੂੰ ਪ੍ਰਸੰਨਤਾ ਨਾਲ ਇਕ ਹੁਕਮਨਾਮਾ ਦੇਕੇ ਵਾਪਸ ਕਰ ਦਿਤਾ । ਕਟਾਣੀ ਤੋਂ ਚਲਕੇ, ਘੁੰਗਰਾਲੀ ਪਿੰਡ ਪੁਜੇ । ਉਥੇ ਇਕ ਮਿਸਤਰੀ ਨਥੂ ਨੇ ਆਪ ਦੀ ਸੇਵਾ ਵਿਚ ਸ਼ਸਤਰ ਪੇਸ਼ ਕੀਤੇ। ਇਸ ਤੋਂ ਉਪ੍ਰੰਤ ਪਿੰਡ ਹੇਅਰ ਪੁਜ ਗਏ। ਉਥੇ ਮਹੰਤ ਕ੍ਰਿਪਾਲ ਦਾਸ ਉਦਾਸੀ, ਜਿਸਨੇ ਭੰਗਾਣੀ ਦੇ ਜੰਗ ਵਿਚ ਆਪਦਾ ਸਾਥ ਦਿਤਾ ਸੀ, ਬੜੀ ਸੇਵਾ ਕੀਤੀ।

ਹੇਅਰਾਂ ਤੋਂ ਚਲਕੇ ਲੁਧਿਆਣੇ ਦੇ ਲਾਗੇ ਪਿੰਡ ਆਲਮਗੀਰ ਵਿਚ ਪੁਜੇ। ਇਥੇ ਭਾਈ ਮਨੀ ਸਿੰਘ ਦਾ ਵਡਾ ਭਰਾ ਨਗਾਹੀਆ ਸਿੰਘ ਪੁਤਰ ਸਮੇਤ ਮਹਾਰਾਜ ਨੂੰ ਮਿਲਿਆ। ਉਸਨੇ ਇਕ ਕੁਮੈਤੀ ਘੋੜਾ ਭੇਟ ਕੀਤਾ। ਗੁਰੂ ਸਾਹਿਬ ਨੇ ਨੀਲੇ ਬਸਤਰ ਉਤਾਰ ਦਿਤੇ।

ਘੋੜੇ ਤੇ ਆਲਮਗੀਰ ਤੋਂ ਚਲਕੇ ਰਸਤੇ ਦੇ ਕਈ ਪਿੰਡਾਂ ਵਿਚ ਹੁੰਦੇ ਹੋਏ ਰਾਇ ਕੋਟ ਜਾ ਬਿਰਾਜੇ। ਉਥੇ ਰਾਇ ਕਲੇ ਨੂੰ ਮਿਲੇ। ਉਸਨੇ ਬੜੇ ਪ੍ਰੇਮ ਨਾਲ ਆਪਦੀ ਸੇਵਾ ਕੀਤੀ।

ਇਥੋਂ ਗੁਰੂ ਜੀ ਨੇ ਮਾਹੀ ਹਰਕਾਰੇ ਨੂੰ ਛੋਟੇ ਸਾਹਿਬਜਾਦਿਆਂ ਦੀ ਖਬਰ ਲਿਆਉਣ ਲਈ ਸਰਹਿੰਦ ਭਜਿਆ। ਉਸਨੇ ਆਕੇ ਦਸਿਆ ਕਿ ਸਾਹਿਬਜ਼ਾਦੇ ਸ਼ਹੀਦ ਕਰ ਦਿਤੇ ਗਏ ਹਨ। ਇਹ ਵਾਰਤਾ ਸੁਣਕੇ ਆਪ ਕੁਝ ਸੋਚ ਰਹੇ ਸਨ । ਤੀਰ ਨਾਲ ਘਾਹ ਦਾ ਬੂਟਾ ਪੁਟਕੇ ਕਹਿਣ ਲਗੇ–'ਮੁਗਲ ਰਾਜ ਦੀ ਜੜ੍ਹ ਪੁਟੀ ਗਈ।'

ਰਾਇ ਕੋਟ ਤੋਂ ਚਲਕੇ ਕਈ ਪਿੰਡਾਂ ਨੂੰ ਤਾਰਦੇ ਹੋਏ ਕੋਟ ਕਪੂਰੇ ਪੁਜ ਗਏ। ਉਥੇ ਆਪ ਕਪੂਰੇ ਨੂੰ ਮਿਲੇ ਤੇ ਕਿਹਾ–'ਤੁਰਕਾਂ ਨਾਲ ਜੰਗ ਕਰਨ ਲਈ ਆਪਣੀ ਗੜ੍ਹੀ ਦੇ ਦਿਉ।' ਉਸਨੇ ਮੁਗਲਾਂ ਤੋਂ ਡਰਕੇ ਕਮ ਦਿਲੀ ਵਿਖਾਈ। ਗੁਰੂ ਸਾਹਿਬ ਨੂੰ ਗੜ੍ਹੀ ਦੇਣ ਤੋਂ ਇਨਕਾਰ ਕਰ ਦਿਤਾ। ਪਰ ਪਿਛੋਂ ਪਸਚਾਤਾਪ ਕੀਤਾ।

ਕੋਟ ਕਪੂਰੇ ਦੇ ਲਾਗੇ ਮਹਾਰਾਜ ਨੇ ਇਕ ਜੰਗਲ ਵਿਚ ਪੜੀ ਕੀਤਾ। ਉਥੇ ਖ਼ਾਲਸਾ ਇਕਤਰ ਹੋਇਆ। ਗੁਰੂ ਜੀ ਨੇ ਉਸ ਥਾਂ ਨੂੰ 'ਲੱਖੀ ਜੰਗਲ' ਕਿਹਾ ਅਤੇ ਉਥੇ ਪੰਜਾਬੀ ਵਿਚ ਇਕ ਸੱਦ ਉਚਾਰਨ ਕੀਤਾ:–

'ਸੁਣਕੈ ਸਦ ਮਾਹੀ ਦਾ ਮਹੀ ਪਾਣੀ ਘਾਹ ਮੁਤੋਨੇ।'

ਇਸ ਦੌਰਾਨ ਲਾਹੌਰ ਤੋਂ ਕੁਝ ਚੌਧਰੀ ਆਏ। ਉਨਾਂ ਨੇ ਗੁਰੂ ਜੀ ਨੂੰ ਕਿਹਾਂ–'ਆਪ ਹੁਣ ਜੰਗ ਬੰਦ ਕਰ ਦਿਉ। ਅਸੀਂ ਸੁਲਾਹ ਕਰਵਾਉਣ ਲਈ ਤਿਆਰ ਹਾਂ।' ਮਹਾਰਾਜ ਨੇ ਉਨਾਂ ਦੀ ਕੋਈ ਪ੍ਰਵਾਹ ਨਾ ਕੀਤੀ।

**ਮੁਕਤਸਰ ਦਾ ਜੰਗ–**

ਵੈਸਾਖ ਸੰਮਤ ੧੭੬੨ ਬਿ: ਨੂੰ ਗੁਰੂ ਸਾਹਿਬ ਖਿਦਰਾਣੇ ਦੀ ਢਾਬ ਦੇ ਲਾਗੇ ਠਹਿਰੇ ਸਨ। ਸੂਬਾ ਸਰਹਿੰਦ ਦੀ ਫੌਜ ਪਿਛਾ

ਕਰਦੀ ਪੁਜ ਗਈ। ੨੧ ਵੈਸਾਖ ੧੭੬੨ ਨੂੰ ਢਾਬ ਦੇ ਕਿਨਾਰੇ ਸਿਖਾਂ ਤੇ ਮੁਗਲ ਸੈਨਾ ਦਾ ਭਾਰੀ ਜੁਧ ਹੋਇਆ। ਇਸ ਜੁਧ ਵਿਚ ਝਬਾਲ ਦੇ ਚੌਧਰੀ ਅਬਦੁਲ ਖੈਰ ਦੀ ਵੰਸ ਵਿਚੋਂ ਭਾਈ ਲੰਗਾਹਾ ਦੇ ਭਰਾ ਪੇਰੋ ਸ਼ਾਹ ਦੀ ਪੁਤਰੀ ਮਾਈ ਭਾਗੋ, ਭਾਈ ਮਹਾਂ ਸਿੰਘ ਨਗਰ ਸੁਰ ਸਿੰਘ* ਦੀ ਜਥੇਦਾਰੀ ਹੇਠ ਅਨੰਦ ਪੁਰ ਤੋਂ ਬੇਦਾਵਾ ਦੇ ਕੇ ਆਏ ਸਿੰਘਾਂ ਨੂੰ ਨਾਲ ਲੈਕੇ ਪੁਜੀ। ਇਨ੍ਹਾਂ ਸਿੰਘਾਂ ਨੇ ਮੁਗਲ ਸੈਨਾ ਨਾਲ ਮਾਰਕੇ ਦਾ ਜੰਗ ਕਰਦੇ ਹੋਏ ਸ਼ਹੀਦੀਆਂ ਪਾਈਆਂ।

ਭਾਈ ਮਹਾਂ ਸਿੰਘ ਜੀ ਅਜੇ ਸਿਸਕ ਰਹੇ ਸਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਪੁਛਿਆ—'ਕਿਸੇ ਗਲ ਦੀ ਇਛਿਆ ਹੈ?'

ਭਾਈ ਸਾਹਿਬ—'ਸਚੇ ਪਾਤਸ਼ਾਹ, ਸਾਡਾ ਬੇਦਾਵਾ ਫਾੜ ਦਿਓ।'

ਗੁਰੂ ਜੀ ਨੇ ਬੇਦਾਵਾ ਫਾੜ ਦਿਤਾ ਤੇ ਕਿਹਾ—'ਤੁਸੀਂ ਟੁਟੀ ਗੰਢ ਲਈ ਹੈ।' ਜੰਗ ਵਿਚ ਸ਼ਹੀਦ ਹੋਏ ਸਿੰਘਾਂ ਨੂੰ ਮੁਕਤੇ ਦੀ ਪਦਵੀ ਬਖਸ਼ੀ।

ਈਸਾ ਦੇ ਸ਼ਗਿਰਦਾਂ ਨੇ ਵੀ ਬਿਪਤਾ ਸਮੇਂ ਉਸ ਦਾ ਸਾਥ ਛੋੜਿਆ ਸੀ, ਪਰ ਉਹ ਮੁੜ ਕੇ ਨਹੀਂ ਮਿਲੇ। ਇਹ ਕਲਗੀਧਰ ਦੀ ਦਿਲ ਖਿਚਵੀਂ ਮਹਾਨ ਸ਼ਖਸੀਅਤ ਸੀ, ਜਿਸ ਨੇ ਬੇਮੁਖਾਂ ਨੂੰ ਸਨਮੁਖ ਜੂਝਣ ਲਈ ਪਰੇਰਨਾ ਦਿਤੀ। ਸ਼ਹੀਦਾਂ ਦੀ ਆਤਮਾ ਸੁਰਖਰੂ ਹੋ ਕੇ ਸਚਖੰਡ ਵਿਚ ਗਈ।

ਖਿਦਰਾਣੇ ਦੀ ਢਾਬ ਦੇ ਕੰਢੇ ਸ਼ਹੀਦ ਸਿੰਘਾਂ ਦਾ ਅੰਤਮ ਸੰਸਕਾਰ ਕੀਤਾ ਗਿਆ। ਗੁਰੂ ਜੀ ਨੇ ਇਸ ਦਾ ਨਾਂ ਮੁਕਤਸਰ

---

*ਭਾਈ ਮਹਾਂ ਸਿੰਘ ਜੀ ਦਾ ਪਹਿਲਾ ਨਗਰ ਸੁਰ ਸਿੰਘ ਸੀ। ਇਥੇ ਇਨ੍ਹਾਂ ਦਾ ਖਾਨਦਾਨ ਤੇ ਇਕ ਧਰਮਸਾਲ਼ਾ ਮੌਜੂਦ ਹੈ। ਰਟੌਲ ਜ਼ਿਲਾ ਅੰਮ੍ਰਿਤਸਰ ਵਿਚ ਆਪ ਦੇ ਨਾਨਕੇ ਸਨ। ਪ. ਸ.

ਰਖਿਆ। ਇੰਨਾਂ ਸ਼ਹੀਦਾਂ ਦੀ ਯਾਦ ਵਿਚ ਮਾਘੀ ਦਾ ਮੇਲਾ ਹੁੰਦਾ ਹੈ।

ਮੁਕਤਸਰ ਦੇ ਇਲਾਕੇ ਵਿਚ ਹੀ ਇਕ ਸਯਦ ਮਹਿਮੀ ਸ਼ਾਹ ਅੰਮ੍ਰਿਤ ਛਕਕੇ ਅਜਮੇਰ ਸਿੰਘ ਸਜਿਆ । ਜਿਸ ਬਾਰੇ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ :–

ਸ੍ਰੀ ਮੁਖ ਤੇ ਤਬ ਨਾਮ ਉਚਰਯੋ ।
ਸ਼ੁਭ ਅਜਮੇਰ ਸਿੰਘ ਤਿਹ ਕਰਯੋ ।

**ਜ਼ਫ਼ਰਨਾਮਾ ਲਿਖਣਾ–**

ਗੁਰੂ ਜੀ ਨੂੰ ਮਾਲਵੇ ਵਿਚ ਹੀ ਮੁਲਾਕਾਤ ਲਈ ਔਰੰਗਜੇਬ ਦਾ ਖਤ ਮਿਲਿਆ, ਜਿਸ ਦੇ ਉਤਰ ਵਿਚ ਆਪ ਨੇ ਕਾਂਗੜ ਤੋਂ ਜ਼ਫ਼ਰਨਾਮਾ ਲਿਖਿਆ। ਜ਼ਫ਼ਰਨਾਮੇ ਦੇ ਅਰਥ ਹਨ–ਜਿੱਤ ਪਤ੍ਰ। ਇਹ ਭਾਈ ਦਇਆ ਸਿੰਘ ਤੇ ਪੰਜ ਸਿੰਘਾਂ ਦੇ ਹੱਥ ਬਾਦਸ਼ਾਹ ਨੂੰ ਭੇਜਿਆ। ਜ਼ਫ਼ਰਨਾਮਾ ਸ੍ਰੀ ਦਸਮੇਸ਼ ਜੀ ਦੀ ਅਲੌਕਕ ਵੀਰਤਾ, ਦ੍ਰਿੜ ਵਿਸ਼ਵਾਸ਼ ਤੇ ਚੜ੍ਹਦੀ ਕਲਾ ਦਾ ਸਬੂਤ ਹੈ । ਉਸ ਚੋਂ ਕੁਝ ਸ਼ਿਅਰ ਇਸ ਪ੍ਰਕਾਰ ਹਨ:–

੧– ਹਕੇ ਯਾਰ ਬਾਸ਼ਦ, ਚਿਹ ਦੁਸ਼ਮਨ ਕੁਨੱਦ।
ਅਗਰ ਦੁਸ਼ਮਨੀ ਰਾ,ਬਿੱਹ ਸਦ ਤਨ ਕੁਨੱਦ ।

ਜੇ ਵਾਹਿਗੁਰੂ ਮਿਤਰ ਹੋਵੇ ਤਾਂ ਵੈਰੀ ਸੌ ਗੁਣਾ ਹੋਕੇ ਵੀ ਕੁਝ ਨਹੀਂ ਕਰ ਸਕਦਾ।

੨–ਕਿ ਬਖਸ਼ਸ਼ ਕਬੀਰ ਅਸਤ ਦਰਜੰਗੇ ਕੋਹ।
ਮਲਾਇਕ ਸਿਫ਼ਤ ਚੋ ਸਰੱਈਆ ਸ਼ਿਕੋਹ।
ਕਿ ਰੋਸ਼ਨ ਜ਼ਮੀਰ ਅਸਤੋ, ਹੁਸਨਲ ਜਮਾਲ।
ਖੁਦਾ ਵੰਦ ਬਖਸ਼ਿੰਦਹ, ਏ ਮੁਲਕੋ ਮਾਲ।

ਅਕਾਲ ਪੁਰਖ ਦੀ ਕਿਰਪਾ ਨਾਲ ਮੈਨੂੰ ਸ਼ਕਤੀ, ਧਨ ਅਤੇ ਧਰਤੀ ਮਿਲੇ ਹਨ ਤੇ ਮੈਂ ਪਰਬਤ (ਸ਼ਿਵਾਲਕ) ਵਿਖੇ ਇਕ ਅਜੇਹੀ

ਸੈਨਾ ਤਿਆਰ ਕਰ ਲਈ ਹੈ, ਜਿਸਦਾ ਹਰੇਕ ਸੈਨਕ ਦੈਵੀ ਗੁਣਾਂ ਦਾ ਮਾਲਕ ਹੈ, ਅਤੇ ਉਸ ਦੀ ਸ਼ਾਨ ਤਾਰਿਆਂ ਨਾਲੋਂ ਉੱਚੀ ਹੈ।

੩–ਚਮਕੌਰ ਦੇ ਜੰਗ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ:–

ਗਰੁਸਨਾ ਚਿਹ ਕਾਰੇ ਕਰਦ ਚਹਲ ਨਰ।
ਕਿ ਦਹ ਲਕ ਬਰਆਇਦ ਬਰੋ ਬੇ ਖ਼ਬਰ।

ਅਰਥ–ਚਾਲੀ ਭੁਖੇ ਭਾਣੇ ਮਨੁਖ ਕੀ ਕਰਦੇ, ਜਦ ਕਿ ਉਨਾਂ ਪਰ ਅਚਨਚੇਤ ਦਸ ਲੱਖ ਸੈਨਕਾਂ ਨੇ ਹਮਲਾ ਕਰ ਦਿਤਾ।

੪–ਜਫਰਨਾਮੇ ਵਿਚ ਔਰੰਗਜ਼ੇਬ ਦੇ ਕਈ ਗੁਣਾਂ ਦੀ ਤਾਰੀਫ ਵੀ ਕੀਤੀ ਹੈ। ਪਰ ਉਸਨੂੰ ਨਿਰਭੈਤਾ ਨਾਲ ਲਿਖਿਆ ਹੈ:-

'ਮਰਾ ਇਅਤਬਾਰੇ ਬਰੀਂ ਹਲਫ ਨੇਸਤ।
ਕਿ ਏਜ਼ਦ ਗਵਾਹ ਅਸਤੋ ਯਜ਼ਦਾਂ ਯਕੇਸਤ।

ਭਾਵ–ਈਸ਼ਵਰ ਇਕ ਹੈ। ਮੈਂ ਉਸਨੂੰ ਸਾਖੀ ਰਖਕੇ ਕਹਿੰਦਾ ਹਾਂ ਕਿ ਮੈਨੂੰ ਤੇਰੀ ਕਸਮ ਤੇ ਕੋਈ ਯਕੀਨ ਨਹੀਂ।

੫–ਘਰ ਘਾਟ ਬਰਬਾਦ ਤੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਜਾਣ ਦੇ ਬਾਅਦ ਜ਼ਫਰਨਾਮੇ ਵਿਚ ਗੁਰੂ ਦੇਵ ਨੇ ਔਰੰਗਜੇਬ ਨੂੰ ਲਿਖਿਆ :–

ਚਿਹਾ ਸ਼ੁਦ ਕਿ ਚੂੰ ਬਚਗਾਂ ਕੁਸ਼ਤਹ ਚਾਰ।
ਕਿ ਬਾਕੀ ਬਿਮਾਂਦਸਤ ਪੇਚੀਦਹ ਮਾਰ।

ਭਾਵਾਰਥ–ਕੀ ਹੋਇਆ ਮੇਰੇ ਚਾਰ ਪੁਤਰ ਮਾਰੇ ਗਏ ਹਨ। ਕੁੰਡਲੀਆ ਨਾਗ ਉਸੇ ਤਰਾਂ ਕਾਇਮ ਹੈ।

–o–

੭.

# ਸਾਬੋਕੀ ਤਲਵੰਡੀ ਵਿਚ ਨਿਵਾਸ

**ਅੰਮ੍ਰਿਤ ਪ੍ਰਚਾਰ, ਦਿਲੀਉਂ ਮਹਿਲਾਂ ਦਾ ਆਉਣਾ।**
**ਬੀੜ ਲਿਖਵਾਉਣੀ, ਡਲੇ ਦੀ ਪ੍ਰੀਖਿਆ,**
**ਰਾਜਸਥਾਨ ਨੂੰ ਕੂਚ।**

ਮੁਕਤਸਰ ਦੇ ਜੰਗ ਦੇ ਬਾਅਦ ਮਾਲਵੇ ਦੇ ਅਨੇਕਾਂ ਨਗਰਾਂ ਨੂੰ ਤਾਰਦੇ ਹੋਏ ਸ੍ਰੀ ਦਸਮੇਸ਼ ਜੀ ਸਾਬੋਕੀ ਤਲਵੰਡੀ ਵਿਚ ਪੁਜੇ। ਜਿਸ ਨੂੰ ਦਮਦਮਾ ਸਾਹਿਬ ਕਹਿੰਦੇ ਹਨ। ਸਾਬੋਕੀ ਤਲਵੰਡੀ ਵਿਚ ਮਹਾਰਾਜ ਕੋਈ ਸਵਾ ਨੌ ਮਹੀਨੇ ਬਿਰਾਜੇ। ਇਥੇ ਅੰਮ੍ਰਿਤ ਪ੍ਰਚਾਰ ਹੋਇਆ। ਇਕ ਲਖ ਵੀਹ ਹਜ਼ਾਰ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। (ਟਰੰਪ)

ਇਕ ਦਿਨ ਗੁਰੂ ਜੀ ਦਮਦਮੇ ਸਾਹਿਬ ਦੀਵਾਨ ਵਿਚ ਸਜੇ ਹੋਏ ਸਨ। ਡਲੇ ਨੇ ਕਿਹਾ-'ਜੇ ਆਪ ਜੰਗ ਸਮੇਂ ਮੈਨੂੰ ਤੇ ਮੇਰੇ ਸਾਥੀਆਂ ਨੂੰ ਯਾਦ ਕਰਦੇ, ਤਾਂ ਅਸੀਂ ਆਪ ਦੀ ਵਧ ਚੜ੍ਹ ਕੇ ਸੇਵਾ ਕਰਦੇ।'

ਹਜ਼ੂਰ ਨੇ ਦੂਜੇ ਦਿਨ ਇਕ ਬੰਦੂਕ ਮੰਗਵਾਈ। ਡਲੇ ਨੂੰ ਕਹਿਣ ਲਗੇ—'ਇਸ ਦਾ ਨਿਸ਼ਾਨਾ ਪਰਖਣ ਲਈ ਤੇਰਾ ਇਕ ਜਵਾਨ ਚਾਹੀਦਾ ਹੈ।' ਡਲੇ ਨੇ ਉਤਰ ਦਿਤਾ—'ਜੰਗ ਸਮੇਂ ਯਾਦ ਕਰਦੇ ਤਦ ਹਾਜ਼ਰ ਸਾਂ। ਇਸ ਤਰ੍ਹਾਂ ਕੌਣ ਮਰ ਸਕਦਾ ਹੈ?' ਡਲੇ ਦੇ ਸਾਥੀ ਮੂਧੀਆਂ ਪਾ ਕੇ ਬੈਠੇ ਰਹੇ। ਗੁਰੂ ਜੀ ਨੇ ਘੋੜਿਆਂ ਦੇ ਇਕ ਸੇਵਾਦਾਰ ਨੂੰ ਸਦਣ ਲਈ ਹੁਕਮ ਦਿਤਾ। ਭਾਈ ਬੀਰ ਸਿੰਘ

ਤੇ ਉਨ੍ਹਾਂ ਦਾ ਪਿਤਾ ਹਾਜ਼ਰ ਹੋਏ। ਦੋਹਾਂ ਨੇ ਛਾਤੀ ਤਾਣ ਦਿਤੀ। ਹਜ਼ੂਰ ਨੇ ਗੋਲੀ ਚਲਾਈ ਜੋ ਉਨ੍ਹਾਂ ਦੇ ਸਿਰਾਂ ਤੋਂ ਲੰਘ ਗਈ।* ਭਾਈ ਗਿਆਨ ਸਿੰਘ ਜੀ ਲਿਖਦੇ ਹਨ ਕਿ ਹਜ਼ੂਰ ਨੇ ਬਚਨ ਕੀਤਾ:—

ਅਹੋ ਸਿਖ ਤੈਂ ਰਾਖੀ ਸਿਖੀ। ਖੰਡਿਓਂ ਤਿਖੀ ਵਾਲਹੁੰ ਨਿਕੀ।
ਤੁਮ ਰੰਘਰੇਟੇ ਗੁਰ ਕੇ ਬੇਟੇ। ਰਹੋ ਪੰਥ ਕੇ ਸੰਗ ਅਮੇਟੇ।

ਗੁਰੂ ਜੀ ਨੇ ਡਲੇ ਦਾ ਹੰਕਾਰ ਦੂਰ ਕਰ ਦਿਤਾ। ਉਹ ਭੀ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ।

ਦਮਦਮੇ ਸਾਹਿਬ ਹੀ ਗੁਰੂ ਕੇ ਮਹਿਲ ਦਿਲੀਓਂ ਆਏ।ਉਨਾਂ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੇ ਮਾਤਾ ਜੀ ਦਾ ਚਲਾਣਾ ਸੁਣਕ ਵੈਰਾਗ ਕੀਤਾ। ਸਚੇ ਪਾਤਸ਼ਾਹ ਨੇ ਉਨ੍ਹਾਂ ਨੂੰ ਧੀਰਜ ਦਿਤਾ ਤੇ ਕਿਹਾ–ਸ਼ੋਕ ਕਰਨ ਦੀ ਕੋਈ ਲੋੜ ਨਹੀਂ। 'ਮੇਰਾ ਪੁਤਰ ਪੰਥ ਖਾਲਸਾ ਜੀਉਂਦਾ ਹੈ।' ਇਕ ਕਵੀ ਨੇ ਲਿਖਿਆ ਹੈ ਕਿ ਸ੍ਰੀ ਦਸਮੇਸ਼ ਜੀ ਨੇ ਸਿੰਘਾਂ ਵਲ ਇਸ਼ਾਰਾ ਕਰਕੇ ਕਿਹਾ:–

ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋਂ ਕਿਆ ਹੂਆ, ਜੀਵਤ ਕਈ ਹਜ਼ਾਰ।

---

*ਸਾਬੋਕੀ ਤਲਵੰਡੀ ਵਿਚ ਸਿੰਘਾਂ ਪਾਸ ਇਕ ਬੰਦੂਕ ਹੈ, ਜਿਸਨੂੰ ਰਾਇ ਡਲੇ ਦੀ ਪ੍ਰੀਖਿਆ ਵਾਲੀ ਬੰਦੂਕ ਦਸਿਆ ਜਾਂਦਾ ਹੈ। ਪਰ ਇਸਦੇ ਘੋੜੇ ਲਾਗੇ ਸੰਮਤ ੧੮੭੮ ਉਕਰਿਆ ਹੋਇਆ ਹੈ। ਇਸ ਲਈ ਇਹ ਬੰਦੂਕ ਦਸਮੇਸ਼ ਜੀ ਦੀ ਨਹੀਂ ਜਾਪਦੀ।
(ਦੇਖੋ ਇਤਿਹਾਸਕ ਪਤ੍ਰ ਸੈਂਚੀ ਅੰਕ ੩ ਪੰਨਾ ੧੮)
ਸਾਲ ੧੯੪੯-੫੦)

ਤਖਤ ਕੇਸ ਗੜ੍ਹ ਵਿਖੇ ਵੀ ਇਕ ਬੰਦੂਕ ਹੈ, ਜਿਸ ਉਤੇ ਨੰਬਰ ੨੦੪ ਐਚ.ਪੀ. ਲਿਖਿਆ ਹੋਇਆ ਹੈ।

ਸਾਬੋਕੀ ਤਲਵੰਡੀ ਵਿਚ ਹੀ ਸ੍ਰੀ ਦਸਮੇਸ਼ ਜੀ ਨੇ ਭਾਈ ਮਨੀ ਸਿੰਘ ਜੀ ਤੋਂ ਅੰਤਰ ਧਿਆਨ ਹੋਕੇ ਅਨੁਭਵ ਪ੍ਰਕਾਸ਼ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ, ਜਿਸ ਨੂੰ 'ਦਮਦਮੀ ਬੀੜ' ਕਹਿੰਦੇ ਹਨ। ਇਸ ਦੇ ਚਾਰ ਉਤਾਰੇ ਕੀਤੇ ਗਏ। ਜੋ ਚਾਰ ਤਖਤਾਂ ਪਰ ਭੇਜੇ ਗਏ।

ਦਮਦਮਾ ਸਾਹਿਬ (ਸਾਬੋਕੀ ਤਲਵੰਡੀ) ਨੂੰ ਗੁਰੂ ਸਾਹਿਬ ਨੇ ਗੁਰੂ ਕੀ ਕਾਂਸ਼ੀ (ਵਿਦਿਅਕ ਟਕਸਾਲ) ਹੋਣ ਦਾ ਵਰ ਦਿਤਾ। ਇਕ ਦਿਨ ਦੀਵਾਨ ਵਿਚ ਸਜੇ ਹੋਏ ਕਲਮਾਂ ਘੜਕੇ ਸੁਟੀਆਂ। ਸਿੰਘਾਂ ਨੇ ਬੇਨਤੀ ਕੀਤੀ—'ਸਚੇ ਪਾਤਸ਼ਾਹ! ਕਲਮਾਂ ਸੁਟਣ ਦਾ ਕੀ ਮਕਸਦ ਹੈ? ਗੁਰੂ ਜੀ ਨੇ ਕਿਹਾ—ਸਾਡਾ ਕੋਈ ਸਿਖ ਅਨਪੜ੍ਹ ਨਹੀਂ ਹੋਣਾ ਚਾਹੀਦਾ। ਉਸ ਨੂੰ ਲਿਖਣਾ ਪੜ੍ਹਨਾ ਜਰੂਰ ਆਉਣਾ ਚਾਹੀਦਾ ਹੈ।'

ਨੌ ਮਹੀਨੇ ਤੋਂ ਵਧੀਕ ਦਮਦਮਾ ਸਾਹਿਬ ਸਾਬੋਕੀ ਤਲਵੰਡੀ ਵਿਚ ਨਿਵਾਸ ਕਰਨ ਦੇ ਉਪ੍ਰੰਤ ਜਦ ਗੁਰੂ ਜੀ ਦਖਣ ਨੂੰ ਤਿਆਰ ਹੋਏ ਤਾਂ ਬੈਰਾੜਾਂ ਨੇ ਕਿਹਾ:—'ਸਾਨੂੰ ਤਲਬਾਂ ਦੇ ਕੇ ਜਾਓ।' ਗੁਰੂ ਜੀ ਨੇ ਉੱਤਰ ਦਿਤਾ, 'ਇਸ ਵਕਤ ਮਾਇਆ ਸਾਡੇ ਪਾਸ ਹੈ ਨਹੀਂ।' ਸਾਰਿਆਂ 'ਚੋਂ ਦਾਨ ਸਿੰਘ ਸਿਦਕ ਵਿਚ ਸਾਬਤ ਰਿਹਾ। ਉਸ ਨੇ ਤਲਬ ਨਹੀਂ ਮੰਗੀ। ਹਜ਼ੂਰ ਨੇ ਫੁਰਮਾਇਆ—'ਦਾਨ ਸਿੰਘ ਤੂੰ ਬਰਾੜਾਂ ਦੀ ਲਾਜ ਰਖ ਲਈ ਹੈ।' ਮਾਇਆ ਆ ਗਈ; ਤਲਬਾਂ ਦਿਤੀਆਂ ਗਈਆਂ।

ਪਿਛੇ ਦਸ ਆਏ ਹਾਂ ਕਿ ਕਾਂਗੜ ਦੀਨੇ ਤੋਂ ਗੁਰੂ ਸਾਹਿਬ ਨੇ ਔਰੰਗਜ਼ੇਬ ਦੇ ਨਾਂ ਇਕ ਖਤ ਅਰਥਾਤ 'ਜ਼ਫਰਨਾਮਾ' ਲਿਖਿਆ। ਉਹ ਲੈਕੇ ਭਾਈ ਦਯਾ ਸਿੰਘ ਪੰਜ ਸਾਥੀਆਂ ਸਮੇਤ ਬਾਦਸ਼ਾਹ ਪਾਸ ਜਾ ਪੁਜੇ।

ਔਰੰਗਾਬਾਦ ਦਖਣ ਵਿਚ ਔਰੰਗਜੇਬ ਨੂੰ ਗੁਰੂ ਜੀ ਦਾ

ਜ਼ਫਰਨਾਮਾ ਮਿਲਿਆ। ਉਸਨੇ ਮੁਨਅੱਮ ਖਾਂ ਵਜ਼ੀਰ ਦਿਲੀ ਨੂੰ ਇਕ ਚਿਠੀ ਲਿਖੀ, ਜੋ ਮੁਹੰਮਦ ਬੇਗ ਗੁਰਜ਼ ਬਰਦਾਰ ਅਤੇ ਸ਼ੇਖ ਯਾਰ ਮੁਹੰਮਦ ਦੇ ਸਪੁਰਦ ਕੀਤੀ ਗਈ। ਉਨਾ ਨੂੰ ਦਿਲੀ ਭੇਜਿਆ ਗਿਆ। ਕਹਿੰਦੇ ਹਨ ਕਿ ਚਿਠੀ ਵਿਚ ਔਰੰਗਜੇਬ ਨੇ ਲਿਖਿਆ ਕਿ ਗੁਰੂ ਜੀ ਨੂੰ ਤੰਗ ਨਾ ਕੀਤਾ ਜਾਵੇ, ਉਹਨਾਂ ਦੀ ਜ਼ਬਤ ਜਾਇਦਾਦ ਵਿਚੋਂ ਖਰਚ ਲਈ ਰੁਪਿਆ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਦਖਣ ਆਉਣ ਲਈ ਕਿਹਾ ਜਾਵੇ।

ਕਈ ਸਿਖ ਇਤਿਹਾਸਕਾਰਾਂ ਦੀ ਰਾਇ ਹੈ ਕਿ ਬਾਦਸ਼ਾਹ ਨੇ ਉਸ ਚਿਠੀ ਵਿਚ ਗੁਰੂ ਜੀ ਨਾਲ ਕੀਤੇ ਗਏ ਵਰਤਾਉ ਪਰ ਪਸ਼ਚਾਤਾਪ ਕੀਤਾ। ਉਨਾਂ ਨੂੰ ਮੁਲਾਕਾਤ ਲਈ ਦਖਣ ਵਿਚ ਸਦਿਆ।

ਸ੍ਰੀ ਦਸ਼ਮੇਸ਼ ਜੀ ਦਮਦਮਾ ਸਾਹਿਬ ਤਲਵੰਡੀ ਵਿਚ ਹੀ ਸਨ ਕਿ ਭਾਈ ਡਲੇ ਨੇ ੧੦੫ ਸਾਥੀਆਂ ਸਮੇਤ ਮਹਾਰਾਜ ਤੋਂ ਅੰਮ੍ਰਿਤ ਪਾਨ ਕੀਤਾ। ਨਾਭੇ ਪਟਿਆਲੇ ਦੇ ਬਜ਼ੁਰਗ ਆਪਣੇ ਭਰਾਵਾ ਤੇ ਸਾਥੀਆ ਨੂੰ ਲੈਕੇ ਦਰਸਨ ਕਰਨ ਲਈ ਹਾਜ਼ਰ ਹੋਏ। ਜਦ ਉਹਨਾ ਨੇ ਸਰਹਿੰਦ ਵਿਚ ਸ਼ਹੀਦ ਕੀਤੇ ਗਏ ਛੋਟੇ ਸਾਹਿਬ-ਜ਼ਾਦਿਆ ਤੇ ਉਨਾ ਦੇ ਅੰਤਮ ਸ਼ੰਸਕਾਰ ਦਾ ਜ਼ਿਕਰ ਕੀਤਾ, ਸੰਗਤ ਵਿਚ ਕਰੁਣਾ ਰਸ ਛਾ ਗਿਆ। ਦਿਲੀ ਤੋਂ ਆਈਆਂ ਮਾਤਾਵਾਂ ਨੇ ਵੀ ਬੜਾ ਸ਼ੋਕ ਕੀਤਾ। ਦਸਮ ਪਾਤਸ਼ਾਹ ਨੇ ਸਭ ਨੂੰ ਧੀਰਜ ਦਿਤਾ। ਭਾਈ ਰਾਮ ਸਿੰਘ ਤਿਲੋਕ ਸਿੰਘ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਸਜਾਇਆ। ਉਨਾਂ ਦੀ ਸੇਵਾ ਪਰ ਪ੍ਰਸੰਨ ਹੋਕੇ ਵਰਦਾਨ ਬਖਸ਼ਿਆ ਉਨਾਂ ਨੂੰ ਸਿਰੋਪਾ ਦੇ ਕੇ ਵਿਦਾ ਕੀਤਾ।

ਅਖੀਰ ਦਮਦਮਾ ਸਾਹਿਬ ਸਾਬੋਕੀ ਤਲਵੰਡੀ ਤੋਂ ਵੀ ਅਗੇ ਚਲਣ ਦੀ ਤਿਆਰੀ ਕਰ ਲਈ। ਮਿਤੀ ੫ ਕਤਕ ੧੭੬੩ ਨੂੰ ਦਸਮੇਸ਼ ਜੀ ਨੇ ਰਾਜਪੂਤਾਨੇ ਨੂੰ ਕੂਚ ਕਰ ਦਿਤਾ। ਉਸ ਵਕਤ

ਪੰਜਾਂ ਪਿਆਰਿਆਂ ਵਿਚੋਂ ਭਾਈ ਧਰਮ ਸਿੰਘ, ਭਾਈ ਭਗਤੂ ਕਾ ਰਾਮ ਸਿੰਘ, ਮਾਈ ਭਾਗੋ ਅਤੇ ਹੋਰ ਕਈ ਸਿੰਘ ਨਾਲ ਸਨ। ਮਹਾਰਾਜ ਨੇ ਰਾਜਪੂਤਾਨੇ ਦੇ ਕਈ ਨਗਰਾਂ ਵਿਚ ਪੜਾ ਕਰਕੇ ਲੋਕਾਂ ਨੂੰ ਸਤ ਧਰਮ ਦਾ ਉਪਦੇਸ਼ ਕੀਤਾ।

ਜਦ ਸਹੇਵੇ ਨਗਰ ਤੋਂ ਗੁਰੂ ਸਾਹਿਬ ਅਗੇ ਚਲੇ ਤਾਂ ਭਾਈ ਰਾਮ ਸਿੰਘ ਭਗਤੂ ਦਾ ਮਹਾਰਾਜ ਨੂੰ ਦਸੇ ਬਿਨਾ ਵਾਪਸ ਆ ਗਿਆ। ਭਾਈ ਧਰਮ ਸਿੰਘ ਪਰਮ ਸਿੰਘ ਰੂਪੇ ਕੇ ਨਾਲ ਸਨ। ਉਹ ਕੈਂਪ ਦੇ ਨਾਲ ਤੰਬੂ ਕਨਾਤਾਂ ਲਾਉਣ, ਆਸਨ ਵਿਛਾਉਣ ਅਤੇ ਘੋੜਿਆਂ ਦੀ ਅਟੁਟ ਸੇਵਾ ਕਰਦੇ ਸਨ। ਇਕ ਦਿਨ ਗੁਰੂ ਸਾਹਿਬ ਨੇ ਉਨਾਂ ਨੂੰ ਕਿਹਾ:– 'ਤੁਹਾਡੀ ਸੇਵਾ ਸੰਪੂਰਨ ਹੋ ਗਈ ਹੈ। ਅਸੀਂ ਤੁਹਾਡੇ ਤੇ ਬੜੇ ਪ੍ਰਸੰਨ ਹਾਂ। ਹੁਣ ਵਾਪਸ ਘਰਾਂ ਨੂੰ ਜਾਉ। ਭਜਨ ਬੰਦਗੀ ਅਤੇ ਧਰਮ ਦੀ ਕਿਰਤ ਕਰੋ। ਸੰਗਤ ਦੀ ਸੇਵਾ ਕਰਨੀ। ਦੋਹਾਂ ਸਿੰਘਾਂ ਨੇ ਬੇਨਤੀ ਕੀਤੀ–'ਸਚੇ ਪਾਤਸ਼ਾਹ! ਅਸ਼ੀਂ ਆਪ ਦੇ ਹੁਕਮ ਦੀ ਪਾਲਨਾ ਤਾਂ ਕਰਨੀ ਹੈ, ਪਰ ਸਾਡਾ ਵਿਛੜਨ ਤੇ ਜੀਅ ਨਹੀਂ ਕਰਦਾ। ਆਪ ਨੇ ਸਾਨੂੰ ਵਿਸਾਰਨਾ ਨਹੀਂ। ਜਦੋਂ ਅਤੇ ਜਿਥੇ ਵੀ ਆਪ ਯਾਦ ਕਰੋਗੇ, ਅਸੀਂ ਆਪ ਦੀ ਸੇਵਾ ਵਿਚ ਹਾਜ਼ਰ ਹੋਵਾਂਗੇ।' ਗੁਰੂ ਸਾਹਿਬ ਨੇ ਉਨਾਂ ਨੂੰ ਵਿਦਾ ਕਰਕੇ ਅਗੇ ਚਾਲੇ ਪਾ ਦਿਤੇ।

—o—

## ੮.

# ਇਕ ਨਵਾਂ ਮੋੜ

### ਔਰੰਗਜ਼ੇਬ ਦੀ ਮੌਤ, ਭਰਾਵਾਂ ਵਿਚਕਾਰ ਤਖਤ ਲਈ ਜੰਗ
### ਗੁਰੂ ਜੀ ਤੇ ਬਹਾਦਰ ਸ਼ਾਹ ਦਾ ਮਿਲਾਪ

ਮਹਾਨ ਪੁਰਸ਼ ਤੁਰਦੇ ਫਿਰਦੇ ਤੀਰਥ ਹੁੰਦੇ ਹਨ। ਤੀਰਥ ਦੇ ਮਾਇਨੇ ਹਨ–ਜਿਸਦੇ ਕਿਨਾਰੇ ਜਾਣ ਨਾਲ ਪਾਰ ਉਤਾਰਾ ਹੋਵੇ। ਮਹਾਨ ਪੁਰਸ਼ ਆਪਣੀ ਜੀਵਨ ਛੋਹ, ਕ੍ਰਿਪਾ ਦ੍ਰਿਸ਼ਟੀ ਤੇ ਉਪਦੇਸ਼ ਨਾਲ ਅਨ ਗਿਣਤ ਮਨੁਖਾਂ ਦਾ ਉਧਾਰ ਕਰਦੇ ਹਨ।

ਪਿਛੇ ਦਸ ਆਏ ਹਾਂ ਕਿ ਸਾਬੋਕੀ ਤਲਵੰਡੀ ਤੋਂ ਚਲਕੇ ਗੁਰੂ ਸਾਹਿਬ ਰਾਜਪੂਤਾਨੇ ਵਿਚ ਵਿਚਰ ਰਹੇਸਨ।ਉਨਾਂ ਦਾ ਇਰਾਦਾ ਦੱਖਣ ਨੂੰ ਜਾਣ ਦਾ ਸੀ। ਇਸ ਦੌਰਾਨ ਬਾਦਸ਼ਾਹ ਔਰੰਗਜੇਬ ਦਾ ਦੇਹਾਂਤ ੨ ਮਾਰਚ ਸੰਨ ੧੭੦੭ ਨੂੰ ਅਹਿਮਦ ਨਗਰ (ਦਖਣ) ਵਿਚ ਹੋ ਗਿਆ। ਉਸ ਦੇ ਪੰਜ ਪੁਤਰ ਤੇ ਚਾਰ ਲੜਕੀਆਂ ਸਨ:– ਪੁਤਰ ਸਨ:–ਸੁਲਤਾਨ ਮੁਹੰਮਦ, ਮੁਅੱਜ਼ਮ (ਬਹਾਦਰ ਸ਼ਾਹ) ਆਜ਼ਮ ਸ਼ਾਹ, ਮੁਹੰਮਦ ਅਕਬਰ ਅਤੇ ਕਾਮ ਬਖਸ਼।

ਲੜਕੀਆਂ ਸਨ:— ਜੇਬੁਲ ਨਿਸਾ, ਜ਼ਿਨਤ ਨਿਸਾ, ਬਦਰੂ ਨਿਸਾ ਅਤੇ ਮਿਹਰ ਨਿਸਾ।

ਔਰੰਗਜੇਬ ਨੇ ਜਿਥੇ ਰਾਜ ਭਾਗ ਪ੍ਰਾਪਤ ਕਰਨ ਲਈ ਆਪਣੇ ਪਿਤਾ ਸ਼ਾਹ ਜਹਾਂ ਨੂੰ ਆਗਰੇ ਦੇ ਕਿਲੇ ਵਿਚ ਕੈਦ ਕਰਕੇ

ਖਤਮ ਕੀਤਾ, ਆਪਣੇ ਭਰਾਵਾਂ ਦਾਰਾ ਸ਼ਿਕੋਹ, ਸ਼ੁਜਾਹ ਤੇ ਮੁਰਾਦ ਨੂੰ ਮੌਤ ਦੇ ਘਾਟ ਉਤਾਰਿਆ, ਉਥੇ ਉਸਦਾ ਆਪਣੇ ਪੁਤਰਾਂ ਪਰ ਵੀ ਭਰੋਸਾ ਨਹੀਂ ਸੀ। ਪੁਤਰ ਉਸ ਤੋਂ ਬਦਜ਼ਨ ਸਨ।

ਔਰੰਗਜੇਬ ੯੧ ਸਾਲ ਦੀ ਉਮਰ ਵਿਚ ਮਰਿਆ। ਉਸਨੇ ਕੁਟਲਤਾ ਨਾਲ ੫੧ ਸਾਲ ਰਾਜ ਕੀਤਾ। ਉਸਦਾ ਰਾਜ ਕੰਨਿਆ ਕੁਮਾਰੀ ਤੋਂ ਲੈਕੇ ਗਜ਼ਨੀ ਅਤੇ ਕੰਧਾਰ ਤੀਕ ਸੀ। ਉਸਦੇ ਮਰਨ ਸਮੇਂ ਸ੍ਰਕਾਰੀ ਖਜਾਨੇ ਦੀ ਆਮਦਨੀ ੩੧ ਕ੍ਰੋੜ ੭੯ ਲਖ ੩੫ ਹਜ਼ਾਰ ੫੦ ਰੁਪਏ ਸੀ।* ਏਨਾ ਵਡਾ ਰਾਜ ਭਾਗ ਹੁੰਦਿਆਂ ਉਸਦਾ ਅੰਤ ਨਿਰਾਸਤਾ, ਝੋਰੇ ਅਤੇ ਪਛਤਾਵੇ ਨਾਲ ਹੋਇਆ। ਉਹ ਇਕ ਚਿਠੀ ਵਿਚ ਲਿਖਦਾ ਹੈ:– 'ਮੈਂ ਅਵਗੁਣਾਂ ਤੋਂ ਬਿਨਾ ਇਸ ਸੰਸਾਰ ਵਿਚ ਆਪਣੇ ਨਾਲ ਕੁਝ ਨਹੀਂ ਲਿਆਇਆ ਅਤੇ ਪਾਪ ਹੀ ਇਕਠੇ ਕਰਕੇ ਲੈ ਚਲਿਆ ਹਾਂ। ਮੈਂ ਭਾਰੀ ਭੁਲਾਂ ਕੀਤੀਆਂ ਹਨ। ਪਤਾ ਨਹੀਂ ਮੈਨੂੰ ਉਨਾਂ ਦੀ ਕੀ ਸਜ਼ਾ ਮਿਲੇਗੀ। ਮੈਨੂੰ ਨਜਾਤ ਲਈ ਭਾਰੀ ਚਿੰਤਾ ਹੈ।'

ਏਨੇ ਵਡੇ ਰਾਜ ਦੀ ਪ੍ਰਾਪਤੀ ਲਈ ਔਰੰਗਜ਼ੇਬ ਦੀ ਮੌਤ ਦੇ ਬਾਅਦ ਉਸਦੇ ਪੁਤਰਾਂ ਵਿਚਕਾਰ ਝਗੜਾ ਹੋਣਾ ਸੁਭਾਵਕ ਤੇ ਕੁਦਰਤੀ ਗਲ ਸੀ।

**ਜਾਜੂ ਦੀ ਜੰਗ–**

ਇਤਿਹਾਸਕਾਰ ਲਿਖਦੇ ਹਨ ਕਿ ਦਿਲੀ ਦੇ ਤਖਤ ਲਈ ਔਰੰਗਜੇਬ ਦੇ ਪੁਤਰਾਂ ਵਿਚਕਾਰ ਲੜਾਈ ਸ਼ੁਰੂ ਹੋ ਗਈ। ਆਜ਼ਮ ਸ਼ਾਹ ਨੇ ਆਪਣੇ ਭਰਾ ਕਾਮਬਖਸ਼ ਨੂੰ ਜੋ ਬੰਗਾਲ ਦਾ ਹਾਕਮ ਸੀ, ਦਿਲੀ ਵਿਚ ਮਾਤਮ ਪੁਰਸ਼ੀ ਕਰਨ ਲਈ ਆਉਣ ਪਰ ਮਰਵਾ

---

*ਮਹਾਨ ਕੋਸ਼ ਪੰਨਾ ੯੩ ਲਿਖਤ ਭਾਈ ਕਾਹਨ ਸਿੰਘ ਦੂਜੀ ਐਡੀਸ਼ਨ, ਪ੍ਰਕਾਸ਼ਨ ਪੰਜਾਬੀ ਯੂਨੀਵਰਸਟੀ ਪਟਿਆਲਾ।

ਦਿਤਾ। ਫਿਰ ਬਹਾਦਰ ਸ਼ਾਹ ਤੇ ਆਜ਼ਮ ਸ਼ਾਹ ਦੀ ਟਕਰ ਹੋ ਗਈ।

ਸ੍ਰੀ ਦਸਮੇਸ਼ ਜੀ ਉਸ ਵਕਤ ਰਾਣਾ ਬਘੌਰ ਪਾਸ ਠਹਿਰੇ ਹੰਏ ਸਨ। ਬਹਾਦਰ ਸ਼ਾਹ ਨੇ ਇਕ ਚਿਠੀ ਲਿਖਕੇ ਭਾਈ ਨੰਦ ਲਾਲ ਨੂੰ ਦਿਤੀ ਤੇ ਉਨਾਂ ਨੂੰ ਗੁਰੂ ਸਾਹਿਬ ਦੀ ਸੇਵਾ ਵਿਚ ਭੇਜਿਆ। ਉਸ ਚਿਠੀ ਵਿਚ ਸਹਾਇਤਾ ਕਰਨ ਦੀ ਮੰਗ ਕੀਤੀ ਗਈ ਸੀ। ਭਾਈ ਨੰਦ ਲਾਲ ਨੇ ਉਹ ਚਿਠੀ ਬਘੌਰ ਵਿਚ ਮਹਾਰਾਜ ਦੀ ਸੇਵਾ ਵਿਚ ਪੇਸ਼ ਕੀਤੀ। ਗੁਰੂ ਜੀ ਨੇ ਭਾਈ ਧਰਮ ਸਿੰਘ ਦੀ ਅਗਵਾਈ ਹੇਠ ਸਿੰਘਾਂ ਦਾ ਇਕ ਦਸਤਾ ਬਹਾਦਰ ਸ਼ਾਹ ਦੀ ਮਦਦ ਲਈ ਭੇਜਿਆ।

ਆਗਰੇ ਤੋਂ ਪਰੇ ਜਾਜੂ ਦੇ ਮੁਕਾਮ ਪਰ ਬਹਾਦਰ ਸ਼ਾਹ ਅਤੇ ਉਸਦੇ ਛੋਟੇ ਭਾਈ ਆਜ਼ਮ ਸ਼ਾਹ ਦੀ ਜੰਗ ਹੋਈ। ਜਿਸ ਵਿਚ ਬਹਾਦਰ ਸ਼ਾਹ ਜਿਤ ਗਿਆ। ਆਜ਼ਮ ਸ਼ਾਹ ਉਰਫ ਤਾਰਾ ਆਜ਼ਮ ਮਾਰਿਆ ਗਿਆ। ਬਹਾਦਰ ਸਾਹ ਦਿੱਲੀ ਦੇ ਤਖਤ ਪਰ ਕਾਬਜ਼ ਹੋਕੇ ਬਾਦਸ਼ਾਹ ਬਣ ਗਿਆ। ਉਸ ਨੇ ਗਰੂ ਜੀ ਨੂੰ ਮੁਲਾਕਾਤ ਲਈ ਦਿਲੀ ਸਦਿਆ। ਉਸਨੇ ਸ੍ਰੀ ਦਸਮੇਸ਼ ਜੀ ਨਾਲ ਚੰਗੇ ਸੰਬੰਧ ਕਾਇਮ ਕਰਨ ਦਾ ਆਰੰਭ ਕੀਤਾ। ਗੁਰੂ ਘਰ ਤੇ ਮੁਗਲ ਰਾਜ ਦੇ ਸੰਬੰਧ ਚੰਗੇ ਹੋਣੇ ਇਕ ਨਵਾਂ ਮੋੜ ਸੀ। ਬਹਾਦਰ ਸ਼ਾਹ ਪਿਉ ਨਾਲੋਂ ਕੁਝ ਚੰਗਾ ਤੇ ਘਟ ਮੁਤੱਸਬ ਸੀ। ਇਸ ਲਈ ਗੁਰੂ ਜੀ ਨੇ ਜਾਜੂ ਦੇ ਜੰਗ ਵਿਚ ਉਸਦੀ ਮਦਦ ਕੀਤੀ।

**ਗੁਰੂ ਜੀ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ–**

ਭਾਈ ਸੰਤੋਖ ਸਿੰਘ ਕਰਤਾ ਸੂਰਜ ਪ੍ਰਕਾਸ਼ ਤੇ ਗਿਆਨੀ ਗਿਆਨ ਸਿੰਘ ਕਰਤਾ ਤਵਾਰੀਖ ਗੁਰੂ ਖਾਲਸਾ ਲਿਖਦੇ ਹਨ ਕਿ ਬਹਾਦਰ ਸ਼ਾਹ ਦੇ ਸਦਾ ਪਤਰ ਪਰ ਗੁਰੂ ਸਾਹਿਬ ਦਿਲੀ ਆਏ। ਉਥੇ ਉਨਾਂ ਨੇ ਕੁਝ ਦਿਨ ਨਿਵਾਸ ਕੀਤਾ। ਬਹਾਦਰ ਸ਼ਾਹ ਨਾਲ ਉਨਾਂ ਦੀ ਮੁਲਾਕਾਤ ਤੇ ਗਲਬਾਤ ਵੀ ਹੋਈ। ਜਾਜੂ ਦੀ ਜੰਗ

ਵਿਚ ਮਦਦ ਕਰਨ ਵਾਲੇ ਸਿੰਘਾਂ ਨੂੰ ਉਸਨੇ ਮਾਇਆ ਤੇ ਖਿਲਅਤਾਂ ਵੀ ਭੇਟ ਕੀਤੀਆਂ।

ਮਾਤਾ ਸੁੰਦਰੀ ਨੇ ਦਿਲੀ ਵਿਚ ਇਕ ਸੁਨਿਆਰੇ ਮੁੰਡੇ ਅਜੀਤ ਸਿੰਘ ਨੂੰ ਆਪਣਾ ਪੁਤਰੇਲਾ ਬਣਾਇਆ। ਸ੍ਰੀ ਦਸਮ ਪਾਤਸ਼ਾਹ ਨੇ ਸੁੰਦਰੀ ਜੀ ਨੂੰ ਕਿਹਾ:-'ਅਸੀਂ ਪੰਥ ਖਾਲਸਾ ਤੇਰੀ ਗੋਦ ਵਿਚ ਪਾਇਆ ਸੀ। ਉਹੀ ਤੇਰਾ ਪੁਤਰ ਹੈ। ਜਿਸ ਨੂੰ ਤੂੰ ਪੁਤਰੇਲਾ ਬਣਾਇਆ ਹੈ, ਇਹ ਤੈਨੂੰ ਦੁਖ ਦੇਵੇਗਾ।' ਮਹਾਰਾਜ ਦਾ ਇਹ ਵਾਕ ਸੱਤ ਹੋਇਆ।

ਸ੍ਰੀ ਦਸਮ ਪਾਤਸ਼ਾਹ ਤੇ ਬਹਾਦਰ ਸ਼ਾਹ ਦੀ ਮੁਲਾਕਾਤ ਬਾਰੇ ਸ਼ਾਹੀ ਰੋਜ਼ਨਾਮਚੇ, ਵਿਚ ਜੋ ਜ਼ਿਕਰ ਮਿਲਦਾ ਹੈ, ਉਹ 'ਕਾਗਜ਼ਾਤ ਮੁਅੱਲਾਂ' ਦੇ ਨਾਮ ਪਰ ਜੈਪੁਰ ਦੀ ਲਾਇਬਰੇਰੀ ਵਿਚ ਪੁਰਾਣੇ ਰੀਕਾਰਡ ਦੇ ਤੌਰ ਤੇ ਮੌਜੂਦ ਹੈ। ਉਸ ਤੋਂ ਪਤਾ ਲਗਦਾ ਹੈ ਕਿ ਗੁਰੂ ਸਾਹਿਬ ਤੇ ਬਹਾਦਰ ਸ਼ਾਹ ਦੀ ਪਹਿਲੀ ਮੁਲਾਕਾਤ ਮਿਤੀ ੨੩ ਸਾਵਣ ਸੰਮਤ ੧੭੬੪ ਬਿ: ਮੁਤਾਬਕ ੨੪ ਜੁਲਾਈ ਸੰਨ ੧੭੦੭ ਈ: ਨੂੰ ਆਗਰੇ ਵਿਚ ਹੋਈ ਹੈ। ਇਸ ਦਾ ਜ਼ਿਕਰ ਰੋਜ਼ਨਾਮਚੇ ਵਿਚ ਇਉਂ ਦਰਜ ਹੈ:-

ਗੋਬਿੰਦ ਨਾਨਕੀ ਬਮੂਜਬ ਬਯਰਾਕ੧ ਆਮਦਹ
ਮੁਲਾਜ਼ਮਤ੨ ਕਰਦਹ ਯਕ ਸਦੜ ਅਸ਼ਰਫੀ
ਨਿਆਜ਼੪ ਗੁਜ਼ਾਰੀਨਦ। ਖ਼ਿਲਅਤ ਵਾ ਪਦਕਪ
ਮੁਰੱਸਾ ਇਨਾਮ ਰੁਖ਼ਸਤ ਸ਼ੁਦ।'

ਭਾਵ-ਗੁਰੂ ਨਾਨਕ ਦੇ ਉਤਰ ਅਧਿਕਾਰੀ ਗੁਰੂ ਗੋਬਿੰਦ ਸਿੰਘ ਨੇ ਬਾਦਸ਼ਾਹ ਦੇ ਹੁਕਮ ਮੁਤਾਬਕ ਹਥਿਆਰਬੰਦ ਹੋ ਕੇ ਉਸ

---

੧ ਹਥਿਆਰ ਬੰਦ ੨ ਮਿਲੇ ਨਾਂ ਸੰਪਰਕ ਵਿਚ ਆਏ ੩ ਇਕ ਸੌ ਮੋਹਰਾਂ ਭੇਟਾ ੫ ਸਰੋਪਾ ਤੇ ਜੜਾਊ ਖੜਾਂਵ।

ਨਾਲ ਮੁਲਾਕਾਤ ਕੀਤੀ। ਇਕ ਸੌ ਮੋਹਰਾਂਬਾਦਸ਼ਾਹਨੂੰਭੇਟ ਕੀਤੀਆਂ ਜਿਸ ਪਰ ਬਾਦਸ਼ਾਹ ਨੇ ਉਨਾਂ ਨੂੰ ਸਰੋਪਾ (ਖਿਲਅਤ) ਤੇ ਜੜਾਊ ਖੜਾਂਵ ਭੇਟ ਕਰਕੇ ਵਿਦਾ ਕੀਤਾ।

ਤਖਤ ਕੇਸ ਗੜ੍ਹ ਆਨੰਦ ਪੁਰ ਸਾਹਿਬ ਵਿਚ ਸ੍ਰੀ ਦਸਮੇਸ਼ ਜੀ ਦੇ ਸ਼ਸਤਰਾਂ ਵਿਚ ਇਕ ਸੈਫ਼ ਵੀ ਹੈ। ਜਿਸ ਪਰ ਹਜ਼ਰਤ ਅਲੀ ਦਾ ਨਾਮ ਅੰਕਤ ਹੈ। ਸਾਡਾ ਖਿਆਲ ਹੈ ਕਿ ਉਹ ਸੇਫ ਅਰਬ ਤੋਂ ਔਰੰਗਜੇਬ ਪਾਸ ਆਈ। ਬਹਾਦਰ ਸ਼ਾਹ ਨੇ ਇਤਿਹਾਸਕ ਤੋਹਫੇ ਦੇ ਤੌਰ ਤੇ ਸ੍ਰੀ ਦਸਮੇਸ਼ ਜੀ ਦੀ ਭੇਟਾ ਕੀਤੀ।

ਆਗਰੇ ਵਿਚ ਮੁਲਾਕਾਤ ਸਮੇਂ ਗੁਰੂ ਜੀ ਦੀ ਬਹਾਦਰਸ਼ਾਹ ਤੇ ਹੋਰ ਕਈ ਮੁਸਲਮਾਨ ਆਲਮਾਂ ਨਾਲ ਵਾਰਤਾਲਾਪ ਵੀ ਹੋਈ ਹੈ।

ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਗਲਬਾਤ ਕਰਦੇ ਹੋਏ ਪੁਛਿਆ:–'ਕੇਹੜਾ ਮਜ਼੍ਹਬ ਚੰਗਾ ਹੈ, ਜਿਸਦੇ ਕਬੂਲ ਕਰਨ ਨਾਲ ਮਨੁਖ ਗੁਨਾਹ ਕਰਕੇ ਵੀ ਬਖਸ਼ਿਆ ਜਾ ਸਕਦਾ ਹੈ ?'

ਗੁਰੂ ਜੀ ਨੇ ਉਤਰ ਦਿਤਾ:--ਹਰ ਮਨੁਖ ਸ਼ੁਭ ਕਰਨੀ ਨਾਲ ਰੱਬ ਦੀ ਦਰਗਾਹ ਵਿਚ ਪ੍ਰਵਾਨ ਹੋ ਸਕਦਾ ਹੈ ਅਤੇ ਉਸਦੇ ਗੁਨਾਹ ਬਖ਼ਸ਼ੇ ਜਾਂਦੇ ਹਨ। ਕੋਈ ਕਲਮਾਂ ਜਾਂ ਮੰਤਰ ਪੜਨ ਨਾਲ ਮਨੁਖ ਬਖਸ਼ਿਆ ਨਹੀਂ ਜਾ ਸਕਦਾ। ਜਿਸ ਤਰਾਂ ਕਿਸੇ ਖੋਟੇ ਸ਼ਿਕੇ ਪਰ ਕਲਮਾ ਲਿਖਿਆ ਹੋਵੇ ਤਾਂ ਉਹ ਖੋਟਾ ਹੀ ਹੁੰਦਾ ਹੈ। ਖਰਾ ਨਹੀਂ ਬਣ ਸਕਦਾ। ਉਸਦੇ ਬਦਲੇ ਕੋਈ ਚੀਜ਼ ਖਰੀਦਣੀ ਚਾਹੋ ਤਾਂ ਨਹੀਂ ਮਿਲ ਸਕਦੀ। ਇਸੇ ਤਰਾਂ ਖੋਟਾ ਮਨੁਖ ਰੱਬ ਨੂੰ ਪ੍ਰਵਾਨ ਨਹੀਂ ਹੁੰਦਾ।' ਇਕ ਸਯਦ ਅਮੀਰ ਮੁਨੱਵਰ ਅਲੀ ਖਾਂ ਨੇ ਗੁਰੂ ਜੀ ਨੂੰ ਪੁਛਿਆ:-'ਮੁਅਜਜ਼ਾ ਪੈਗੰਬਰੀ ਦੀ ਸ਼ਰਤ ਹੈ ਅਤੇ ਕਰਾਮਾਤ ਫਕੀਰਾਂ ਦੀ ਹੈ। ਆਪ ਵਿਚ ਕੋਈ ਕਰਾਮਾਤ ਹੈ ਤਾਂ ਵਿਖਾਉ।'

ਗੁਰੂ ਸਾਹਿਬ ਨੇ ਉਤਰ ਦਿਤਾ–'ਸਿਖੀ ਵਿਚ ਕਰਾਮਾਤ

ਨਾਮ ਕਹਿਰ ਦਾ ਹੈ। ਦੁਨਿਆਵੀ ਤੌਰ ਤੇ ਤਿੰਨ ਚੀਜ਼ਾਂ ਕਰਾਮਾਤ ਹਨ–ਹਕੂਮਤ, ਦੌਲਤ ਅਤੇ ਤਲਵਾਰ। ਜਿਸ ਕੋਲ ਇਹ ਤਿੰਨੇ ਹੋਣਗੀਆਂ, ਉਸਨੂੰ ਦੁਨੀਆ ਮੰਨੇਗੀ।

ਇਥੇ ਇਕ ਗਲ ਦਾ ਨਿਰਨਾ ਕਰਨਾ ਜ਼ਰੂਰੀ ਹੈ। ਉਹ ਇਹ ਕਿ ਸ਼ਾਹੀ ਰੋਜ਼ਨਾਮਚੇ ਦੇ ਸ਼ਬਦ 'ਮੁਲਾਜ਼ਮਤ ਕਰਦਾਹ' ਤੋਂ ਕਈ ਲੇਖਕਾਂ ਨੂੰ ਇਹ ਟਪਲਾ ਲਗਾ ਹੈ ਕਿ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਦੀ ਮੁਲਾਜ਼ਮਤ ਕਰ ਲਈ। ਇਹੀ ਗਲ ਛੇਵੀਂ ਪਾਤਸ਼ਾਹੀ ਤੇ ਜਹਾਂਗੀਰ ਦੀ ਸੁਲਾਹ ਦੇ ਵਕਤ ਵੀ ਕਈ ਲੇਖਕਾਂ ਨੇ ਬਿਆਨ ਕੀਤੀ ਹੈ। ਇਹ ਬਿਲਕੁਲ ਗਲਤ ਹੈ। ਅਰਬੀ ਵਿਚ 'ਮੁਲਾਜ਼ਮਤ' ਦੇ ਮਾਇਨੇ ਨੇੜੇ ਹੋਣਾ ਹੈ। ਜਾਜੂ ਦੀ ਜੰਗ ਵਿਚ ਬਹਾਦਰ ਸ਼ਾਹ ਨੇ ਗੁਰੂ ਜੀ ਦੀ ਸਹਾਇਤਾ ਮੰਗੀ। ਉਨਾਂ ਨੇ ਫੌਜੀ ਦਸਤਾ ਭੇਜਕੇ ਮਦਦ ਕੀਤੀ। ਜਿੱਤ ਦੇ ਬਾਅਦ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਮੁਲਾਕਾਤ ਲਈ ਸਦਕੇ ਸਰੋਪਾ ਦਿਤਾ ਤੇ ਸਤਕਾਰ ਕੀਤਾ।

ਇਸ ਬਾਰੇ ਫਾਰਸਟਰ ਲਿਖਦਾ ਹੈ ਕਿ 'ਸਿਖ ਕਹਿੰਦੇ ਹਨ ਕਿ ਜਦ ਬਹਾਦਰ ਸ਼ਾਹ ਨੂੰ ਗੁਰੂ ਜੀ ਦੀ ਯੋਗਤਾ ਦਾ ਪਤਾ ਲਗਾ ਤਾਂ ਉਸਨੇ ਗੁਰੂ ਜੀ ਨੂੰ ਫੌਜ ਵਿਚ ਇਕ ਅਹੁਦਾ ਦੇ ਦਿਤਾ।' ਫਾਰਸਟਰ ਨੇ ਇਹ ਨਹੀਂ ਦਸਿਆ ਕਿ ਕੇਹੜੇ ਸਿਖ ਕਹਿੰਦੇ ਹਨ ਕਿ ਗੁਰੂ ਜੀ ਨੂੰ ਬਹਾਦਰ ਸ਼ਾਹ ਨੇ ਫੌਜ ਵਿਚ ਕੋਈ ਪਦਵੀ ਦਿਤੀ ਹੈ। ਇਕ ਸਿਖ ਲੇਖਕ ਵੀ ਇਹ ਨਹੀਂ ਮੰਨਦਾ ਕਿ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਦੀ ਨੌਕਰੀ ਕੀਤੀ ਹੈ।

ਉਸਦੇ ਪਿਛੋਂ ਕਨਿੰਘਮ ਨੇ ਵੀ ਲਿਖ ਦਿਤਾ ਹੈ ਕਿ ਸਾਰੇ ਲਿਖਾਰੀ ਸਰਬ ਸੰਮਤੀ ਨਾਲ ਕਹਿੰਦੇ ਹਨ ਕਿ ਗੁਰੂ ਜੀ ਨੇ ਬਾਦਸ਼ਾਹ ਦੀ ਮੁਲਾਜ਼ਮਤ ਕੀਤੀ।

ਕਨਿੰਘਮ ਨੇ ਵੀ ਇਹ ਨਹੀਂ ਦਸਿਆ ਕਿ ਕੇਹੜੇ ਲਿਖਾਰੀ

ਇਹ ਗਲ ਮੰਨਦੇ ਹਨ ?

ਕਵੀ ਸੈਨਾਪਤੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਜ਼ੂਰੀ ਕਵੀ ਸੀ। ਉਸਨੇ ਗੁਰ ਸੋਭਾ ਗ੍ਰੰਥ ਲਿਖਿਆ ਹੈ। ਉਸਨੇ ਗੁਰੂ ਜੀ ਦੀ ਨੌਕਰੀ ਦਾ ਕੋਈ ਜ਼ਿਕਰ ਨਹੀਂ ਕੀਤਾ।

ਖ਼ਾਫ਼ੀ ਖਾਂ ਜਿਸਦਾ ਦੂਜਾ ਨਾਂ ਹਾਸ਼ਮ ਹੈ, ਉਸ ਨੇ ਆਪਣੀ ਤ੍ਵਾਰੀਖ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਤਿੰਨ ਸੌ ਸਵਾਰਾਂ ਸਮੇਤ ਬਾਦਸ਼ਾਹ ਦੇ ਨਾਲ ਦਖਣ ਵਲ ਸੈਰ ਕਰਨ ਲਈ ਸ਼ਾਹੀ ਕੈਂਪ ਦੇ ਨਾਲ ਗਏ। ਉਹ ਆਮ ਲੋਕਾਂ ਵਿਚ ਪ੍ਰਚਾਰ ਕਰਦੇ ਸ਼ਨ। ਖਾਫੀ ਖਾਂ ਨੇ ਵੀ ਮੁਲਾਜਮਤ ਦਾ ਕੋਈ ਜ਼ਿਕਰ ਨਹੀਂ ਕੀਤਾ।

ਇਹ ਦਰੁਸਤ ਹੈ ਕਿ ਗੁਰੂ ਜੀ ਤੇ ਬਹਾਦਰ ਸ਼ਾਹ ਦੇ ਸਬੰਧ ਚੰਗੇ ਹੋ ਗਏ ਸਨ। ਉਹ ਕੁਝ ਚਿਰ ਸ਼ਾਹੀ ਕੈਂਪ ਦੇ ਨਾਲ ਵੀ ਰਹੇ। ਪਰ ਉਨ੍ਹਾਂ ਨੇ ਕਦੀ ਵੀ ਉਸ ਦੀ ਅਧੀਨਤਾ ਜਾਂ ਨੌਕਰੀ ਕਬੂਲ ਨਹੀਂ ਕੀਤੀ। ਜਿਸ ਸਤਿਗੁਰੂ ਨੇ ਸਾਰੀ ਜ਼ਿੰਦਗੀ ਔਰੰਗਜੇਬ ਦੀ ਕੂਟਲਨੀਤੀ ਤੇ ਜਬਰ ਦੇ ਵਿਰੁਧ ਘੋਲ ਕੀਤਾ ਹੋਵੇ, ਉਨ੍ਹਾਂ ਨੇ ਨੌਕਰੀ ਕੀ ਕਰਨੀ ਸੀ ?

ਜਾਪਦਾ ਹੈ ਕਿ ਬਹਾਦਰ ਸ਼ਾਹ ਗੁਰੂ ਜੀ ਨੂੰ ਮਰਹਟਿਆਂ ਦੇ ਵਿਰੁਧ ਵਰਤਣਾ ਚਾਹੁੰਦਾ ਸੀ। ਉਨ੍ਹਾਂ ਨੇ ਇਸ ਤੋਂ ਇਨਕਾਰ ਕੀਤਾ ਤੇ ਉਸ ਨਾਲੋਂ ਅਡ ਹੋ ਗਏ। ਨਦੇੜ ਤੋਂ ਆਪ ਨੇ ਬੰਦਾ ਬਹਾਦਰ ਨੂੰ ਪੰਜ ਤੀਰ, ਹੁਕਮਨਾਮਾ ਪੰਜਸਿੰਘ ਨਾਲ ਦੇਕੇ ਸੂਬਾ ਸਰਹਿੰਦ ਦੀ ਸੁਧਾਈ ਲਈ ਪੰਜਾਬ ਵਲ ਭੇਜਿਆ। ਕੀ ਕੋਈ ਪਰ ਅਧੀਨ ਆਦਮੀ ਇਹ ਗੱਲ ਕਰ ਸਕਦਾ ਹੈ ? ਹਰਗਿਜ਼ ਨਹੀਂ।

ਜੇ ਗੁਰੂ ਸਾਹਿਬ ਨੇ ਮੁਗਲਾਂ ਦੀ ਅਧੀਨਗੀ ਕਬੂਲ ਕਰਨੀ

ਹੁੰਦੀ ਤਾਂ ਉਹ ਔਰੰਗਜ਼ੇਬ ਦੀ ਕਰਦੇ। ਜਿਸਦੀ ਹਮੈਤ ਕਰਕੇ ਕਈ ਹਿੰਦੂ ਰਾਜਿਆਂ ਨੇ ਖਿਤਾਬ ਤੇ ਜਗੀਰਾਂ ਲਈਆਂ। ਗੁਰੂ ਵੰਸ਼ ਵਿਚੋਂ ਰਾਮ ਰਾਇ ਨੇ ਔਰੰਗਜ਼ੇਬ ਦੀ ਅਧੀਨਗੀ ਕਬੂਲ ਕਰਕੇ 'ਸੱਜਾਦਾ ਨਸ਼ੀਨ' ਦਾ ਖਿਤਾਬ ਤੇ ਡੇਹਰਾਦੂਨ ਦੀ ਜਗੀਰ ਲਈ। ਫਿਰ ਦਸਮੇਸ਼ ਜੀ ਨੂੰ ਜੰਗ ਜੁਧ ਕਰਨ, ਕਸ਼ਟ ਉਠਾਉਣ ਤੇ ਸਰਬੰਸ ਕੁਰਬਾਨ ਕਰਨ ਦੀ ਲੋੜ ਨਹੀਂ ਸੀ। ਉਨਾਂ ਨੇ ਕਿਸੇ ਦੀ ਈਨ ਨਹੀਂ ਮੰਨੀ ਅਤੇ ਅਧੀਨਗੀ ਕਬੂਲ ਨਹੀਂ ਕੀਤੀ।

ਅਲੀ ਗੜ ਦੇ ਇਕ ਜ਼ਹੀਰਦੀਨ ਨੇ ਅੰਗਰੇਜ਼ੀ ਵਿਚਇਕ ਪੁਸਤਕ ਲਿਖੀ ਹੈ–'ਔਰੰਗਜ਼ੇਬ ਐਂਡ ਹਿਜ਼ ਟਾਈਮਜ਼' ਉਸ ਵਿਚ ਉਸਨੂੰ ਬੜਾ ਨਿਆਕਾਰੀ ਤੇ ਤਰਸਵਾਨ ਦਸਣ ਲਈ ਲਿਖਿਆ ਹੈ: 'ਗੁਰੂ ਗੋਬਿੰਦ ਸਿੰਘ ਨੇ ਮੁਸੀਬਤ ਦਾ ਸ਼ਿਕਾਰ ਹੋਣ ਦੇ ਬਾਅਦ ਬਾਦਸ਼ਾਹ ਨੂੰ ਇਕ ਦਰਖਾਸਤ ਲਿਖੀ, ਜਿਸਦਾ ਨਾਂ ਜ਼ਫਰਨਾਮਾ ਰਖਿਆ। ਜਿਸ ਨੂੰ ਪੜਕੇ ਔਰੰਗਜੇਬ ਦਾ ਦਿਲ ਨਰਮ ਹੋ ਗਿਆ। ਉਸਨੇ ਗੁਰੂ ਜੀ ਨਾਲ ਨਰਮੀ ਦਾ ਵਰਤਾਉ ਕਰਨ ਦਾ ਹੁਕਮ ਜਾਰੀ ਕੀਤਾ।

੨ ਮਾਰਚ ਸੰਨ ੧੭੦੭ ਨੂੰ ਔਰੰਗਜ਼ੇਬ ਮਰ ਗਿਆ। ਉਸਦੇ ਪਿਛੋਂ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਮਨਸਵੀ ਦਿਤੀ ਅਤੇ ਉਹ ਸ਼ਾਹੀ ਫੌਜ ਵਿਚ ਸ਼ਾਮਲ ਹੋ ਗਏ। ਜ਼ਹੀਰੁ ਦੀਨ ਨੇ ਇਹ ਵੀ ਲਿਖਿਆ ਹੈ ਕਿ ਔਰੰਗਜ਼ੇਬ ਦੇ ਸਮੇਂ ਗੁਰੂ ਨਾਨਕ ਦੇਵ ਦੇ ਉਚੇ ਆਦਰਸ਼ਾਂ ਨੂੰ ਭੁਲ ਗਏ ਸਨ। ਆਪਣੇ ਸੁਆਰਥ ਲਈ ਆਗੂਆਂ ਦੀ ਪੈਰਵੀ ਕਰਦੇ ਹੋਏ ਜੰਗ ਕਰਨ ਲਗ ਪਏ।

ਇਹ ਲਿਖਤ ਅਸਲੀਅਤ ਦੇ ਬਿਲਕੁਲ ਉਲਟ ਹੈ, ਜਿਸ ਔਰੰਗਜ਼ੇਬ ਨੇ ਪਿਉ ਤੇ ਭਾਰਾਵਾਂ ਨੂੰ ਬੇਰਹਿਮੀ ਨਾਲ ਮਾਰਿਆ, ਉਨਾਂ ਤੇ ਕੋਈ ਤਰਸ ਨਹੀਂ ਕੀਤਾ। ਉਸਨੇ ਗੁਰੂ ਜੀ ਉਤੇ ਕੀ ਤਰਸ ਕਰਨਾ ਸੀ, ਜੇਹੜੇ ਸਾਰੀ ਉਮਰ ਉਸਦੇ ਵਿਰੁਧ ਲੜਦੇ

ਰਹੇ।

ਜ਼ਫ਼ਰਨਾਮੇ ਦੇ ਮਾਇਨੇ ਜਿਤ ਪਤਰ ਹੁੰਦਾ ਹੈ, ਨਾਕਿ ਦਰਖਾਸਤ। ਉਸ ਵਿਚ ਔਰੰਗਜੇਬ ਨੂੰ ਜਾਬਰ ਤੇ ਮਕਾਰ ਬਿਆਨ ਕੀਤਾ ਹੈ। ਸਤਿਗੁਰੂ ਨੇ ਆਪਣਾ ਨਿਸ਼ਾਨਾ 'ਨਿਸਚੇ ਕਰ ਆਪਣੀ ਜੀਤ ਕਰੋਂ' ਅਤੇ 'ਮਾਤ੍ਰਿ ਰਣ ਮੇਂ ਤਬ ਜੂਝ ਮਰੋਂ ਦਰਸਾਇਆ ਹੋਵੇ, ਉਸ ਨੇ ਬਾਦਸ਼ਾਹ ਪਾਸ ਕਿਉਂ ਦਰਖਾਸਤ ਕਰਨੀ ਸੀ?

ਹਕੀਕਤ ਇਹ ਹੈ ਕਿ ਔਰੰਗਜ਼ੇਬ ਦੇ ਮਰਨ ਬਾਅਦ ਉਸਦੇ ਸਾਰੇ ਪੁਤਰ ਰਾਜ ਭਾਗ ਲਈ ਆਪਸ ਵਿਚ ਲੜ ਪਏ ਸਨ। ਬਹਾਦਰ ਸ਼ਾਹ ਦਿਲੀ ਦੇ ਤਖਤ ਦਾ ਮਾਲਕ ਬਣਨਾ ਚਾਹੁੰਦਾ ਸੀ। ਉਸਨੇ ਪੰਜਾਬ ਵਿਚੋਂ ਸਿਖਾਂ ਦੀ ਵਿਰੋਧਤਾ ਖਤਮ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੁਲਾਹ ਕਰ ਲਈ। ਉਸਦੀ ਚਾਲ ਇਹ ਵੀ ਸੀ ਕਿ ਦਖਣ ਵਿਚ ਉਸਦਾ ਭਰਾ ਬਗਾਵਤ ਕਰ ਰਿਹਾ ਸੀ। ਜਿਸ ਨੂੰ ਦਬਾਉਣ ਲਈ ਉਹ ਗਿਆ ਸੀ। ਮਰਹਟੇ ਉਸਦੇ ਵਿਰੋਧੀ ਸਨ, ਉਹ ਚਾਹੁੰਦਾ ਸੀ ਕਿ ਸ੍ਰੀ ਦਸਮੇਸ਼ ਜੀ ਦੇ ਦਖਣ ਜਾਣ ਨਾਲ ਮਰਹਟੇ ਤੇ ਸਿਖ ਮਿਲਵੀਂ ਵਿਰੋਧਤਾ ਨਾ ਕਰਨ।

—o—

## ੯.

# ਰਾਜਸਥਾਨ ਤੇ ਮੱਧ ਪ੍ਰਦੇਸ਼ ਵਿਚ

### ਅਜਮੇਰ ਵਿਚ ਸ਼ਾਹੀ ਕੈਂਪ ਨਾਲ

### ਦਾਦੂ ਦਵਾਰੇ ਵਿਖੇ ਖਾਲਸੇ ਦੀ ਪ੍ਰੀਖਿਆ

ਸ੍ਰੀ ਦਸਮੇਸ਼ ਜੀ ਨੇ ਆਪਣੀ ਬਿਤਾਲੀ ਸਾਲ ਦੀ ਆਯੂ ਵਿਚ ਦੋ ਲੰਮੇ ਸਫਰ ਕੀਤੇ ਹਨ । ਇਕ ਬਾਲ ਅਵਸਥਾ ਵਿਚ ਮਾਤਾ ਗੁਜਰੀ ਤੇ ਮਾਮਾ ਕ੍ਰਿਪਾਲ ਜੀ ਨਾਲ ਪਟਨੇ (ਬਿਹਾਰ) ਤੋਂ ਆਨੰਦ ਪੁਰ ਸਾਹਿਬ (ਪੰਜਾਬ) ਤੀਕ। ਇਸ ਚ' ਆਪਨੇ ਕਾਂਸ਼ੀ, ਅਜੁਧਿਆ ਮਥਰਾ ਆਦਿਕ ਮਹਾਨ ਤੀਰਥ ਵੇਖੇ । ਦੂਸਰਾ ਸਫਰ ਜੀਵਨ ਯਾਤਰਾ ਸਮਾਪਤ ਕਰਨ ਲਗਿਆਂ ਆਨੰਦ ਪੁਰੋਂ ਚਲਕੇ, ਦਖਣੀ ਪੰਜਾਬ ਦਿਲੀ ਤੇ ਆਗਰੇ ਤੋਂ ਹੁੰਦੇ ਹੋਏ ਰਾਜਪੂਤਾਨੇ ਅਤੇ ਮਧਪ੍ਰਦੇਸ਼ ਵਿਚੋਂ ਲੰਘਕੇ ਨਾਦੇੜ(ਮਹਾਰਾਸ਼ਟਰ) ਤੀਕ ਦਾ ਹੈ।

ਜਿਸ ਤਰਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਯਾਤਰਾਵਾਂ ਵਿਚ ਪ੍ਰਚਾਰ ਤੇ ਲੋਕਾਂ ਦੇ ਸੁਧਾਰ ਦੇ ਖਿਆਲ ਨਾਲ ਤੀਰਥਾਂ ਨੂੰ ਮੁਖ ਰਖਿਆ,ਹਿੰਦੂ ਮੁਸਲਮਾਨਾਂ ਦੇ ਧਾਰਮਿਕ ਆਗੂਆਂ ਨਾਲ ਗੋਸ਼ਟੀਆਂ ਕੀਤੀਆਂ, ਇਸੇ ਤਰਾਂ ਦਸਮ ਪਾਤਸ਼ਾਹ ਨੇ ਵੀ ਕੀਤਾ ਹੈ। ਪਿਛੇ ਅਸੀਂ ਆਗਰੇ ਵਿਚ ਸ੍ਰੀ ਦਸਮ ਪਾਤਸ਼ਾਹ ਤੇ ਬਹਾਦਰ ਸ਼ਾਹ ਦਾ ਵਰਣਨ ਕਰ ਆਏ ਹਾਂ। ਹੁਣ ਉਸ ਮੁਲਾਕਾਤ

ਤੋਂ ਬਾਅਦ ਦੀ ਯਾਤਰਾ ਦਾ ਜਿਕਰ ਕਰਦੇ ਹਾਂ।

ਆਗਰੇ ਤੋਂ ਚਲਕੇ ਗੁਰੂ ਸਾਹਿਬ ਫਿਰ ਰਾਜਪੂਤਾਨੇ ਦੇ ਕਈ ਨਗਰਾਂ ਤੇ ਚਤੌੜ ਤੋਂ ਹੁੰਦੇ ਹੋਏ ਅਜਮੇਰ ਪੁਜੇ। ਇਹ ਨਗਰ ਸੰਮਤ ੨੦੨ ਬਿ: ਵਿਚ ਚੌਹਾਨ ਵੰਸ਼ ਦੇ ਰਾਜਾ ਅਜਯ ਪਾਲ ਨੇ ਆਬਾਦ ਕੀਤਾ ਸੀ। ਇਥੇ ਇਕ ਝੀਲ ਹੈ, ਜਿਸਨੂੰ ਪੁਸ਼ਕਰ ਰਾਜ ਕਹਿੰਦੇ ਹਨ। ਇਹ ਰਾਜਪੂਤਾਨੇ ਅਤੇ ਮਾਲਵੇ ਦਾ ਮਹਾਨ ਹਿੰਦੂ ਤੀਰਥ ਹੈ। ਰਾਜਸਥਾਨ ਤੇ ਮਾਲਵੇ (ਮਧ ਪ੍ਰਦੇਸ਼) ਦੇ ਲੋਕ ਇਸਦੀ ਯਾਤਰਾ ਤੇ ਇਸ਼ਨਾਨ ਕਰਦੇ ਹਨ।

ਅਜਮੇਰ ਵਿਚ ਪ੍ਰਸਿਧ ਸੂਫ਼ੀ ਫਕੀਰ ਖਵਾਜਾਮੁਈਨੁ ਦੀਨ ਚਿਸ਼ਤੀ ਦੀ ਦਰਗਾਹ ਵੀ ਹੈ। ਇਸ ਲਈ ਮੁਸਲਮਾਨ ਇਸ ਨੂੰ ਅਜਮੇਰ ਸ਼ਰੀਫ ਕਹਿੰਦੇ ਹਨ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਚਰਨ ਪਾਏ ਹਨ। ਇਸ ਲਈ ਉਨਾਂ ਦਾ ਅਸਥਾਨ ਵੀ ਹੈ। ਸ੍ਰੀ ਦਸਮੇਸ਼ ਜੀ ਨੇ ਉਸਦੇ ਦਰਸ਼ਨ ਕੀਤੇ। ਪੁਸ਼ਕਰ ਵਿਖੇ ਪੰਡਤਾਂ ਅਤੇ ਕਈ ਮੁਖੀਆਂ ਨੇ ਗੁਰੂ ਜੀ ਦਾ ਸੁਆਗਤ ਕੀਤਾ। ਉਥੇ ਮਹਾਰਾਜ ਨੇ ਚੇਤਨ ਮਿਸਰ ਨੂੰ ਸਿਖੀ ਬਖਸ਼ੀ । ਖਵਾਜਾ ਮੁਈਨੁ ਦੀਨ ਦੀ ਦਰਗਾਹ ਦੇ ਮਜਾਵਰਾਂ ਨੇ ਆਪ ਦਾ ਸਤਕਾਰ ਕੀਤਾ।

ਗਿਆਨੀ ਗਿਆਨ ਸਿੰਘ ਤਵਾਰੀਖ ਗੁਰੂ ਖਾਲਸਾ ਵਿਚ ਲਿਖਦੇ ਹਨ ਕਿ ਅਜਮੇਰ ਵਿਚ ਬਹਾਦਰ ਸ਼ਾਹ ਵੀ ਗੁਰੂ ਜੀ ਦੇ ਨਾਲ ਸੀ। ਇਕ ਪਾਸੇ ਗੁਰੂ ਜੀ ਦਾ ਕੈਂਪ ਸੀ। ਦੂਜੇ ਪਾਸੇ ਬਾਦਸ਼ਾਹ ਦਾ ਸੀ। ਉਥੇ ਧਾਰਮਿਕ ਵਾਰਤਾਲਾਪ ਹੋਣ ਦੇ ਨਾਲ ਬਹਾਦਰੀ ਦੀ ਗਲ ਵੀ ਚਲੀ। ਇਕ ਦਿਨ ਬਹਾਦਰ ਸ਼ਾਹ ਤੇ ਗੁਰੂ ਜੀ ਸ਼ਿਕਾਰ ਨੂੰ ਗਏ। ਬਾਦਸ਼ਾਹਾਂ ਨੇ ਆਪਣੇ ਕੁਝ ਪਠਾਣਾਂ ਨੂੰ ਤਲਵਾਰ ਢਾਲ ਨਾਲ ਸ਼ੇਰ ਦਾ ਸ਼ਿਕਾਰ ਕਰਨ ਲਈ ਵੰਗਾਰਿਆ। ਪਰ ਪਠਾਣ ਸਫਲ ਨਾ ਹੋਏ। ਗੁਰੂ ਸਾਹਿਬ ਦੇ ਇਕ ਸਿਖ ਭਾਈ

ਰੋਸ਼ਨ ਸਿੰਘ ਨੇ ਤਲਵਾਰ ਤੇ ਢਾਲ ਲੈ ਕੇ ਸ਼ੇਰ ਦਾ ਮੁਕਾਬਲਾ ਕੀਤਾ। ਜਦ ਸ਼ੇਰ ਨੇ ਉਸ ਪਰ ਝਪਟ ਮਾਰੀ, ਰੋਸ਼ਨ ਸਿੰਘ ਨੇ ਢਾਲ ਰਾਹੀਂ ਆਪਣਾ ਬਚਾਉ ਕਰਦੇ ਉਸ ਸ਼ੇਰ ਦੇ ਪੇਟ ਵਿਚ ਕ੍ਰਿਪਾਨ ਮਾਰਕੇ ਉਸ ਨੂੰ ਖਤਮ ਕਰ ਦਿਤਾ। ਇਸ ਨੂੰ ਵੇਖ ਕੇ ਬਾਦਸ਼ਾਹ ਤੇ ਸਾਰੇ ਲੋਕ ਪ੍ਰਸੰਨ ਹੋਏ। ਉਨਾਂ ਪਰ ਸਿੰਘਾਂ ਦੀ ਵੀਰਤਾ ਦਾ ਬਹੁਤ ਡੂੰਘਾ ਪ੍ਰਭਾਵ ਪਿਆ।

ਅਜਮੇਰ ਵਿਚ ਕੁਝ ਦਿਨ ਨਿਵਾਸ ਕਰਕੇ ਪੁਸ਼ਕਰ ਰਾਜ ਦੀ ਯਾਤਰਾ ਦੇ ਬਾਅਦ ਗੁਰੂ ਸਾਹਿਬ ਪ੍ਰਸਿਧ ਮਹਾਤਮਾ ਦਾਦੂ ਜੀ ਦੇ ਅਸਥਾਨ ਦਾਦੂ ਦਵਾਰੇ ਵਿਖੇ ਪੁਜੇ, ਜੋ ਪਿੰਡ ਨਾਰਾਯਣੇ (ਜੈਪੁਰ) ਵਿਚ ਹੈ।* ਇਸ ਅਸਥਾਨ ਨੂੰ ਰਾਜਸਥਾਨ, ਗੁਜਰਾਤ ਤੇ ਮਾਲਵੇ ਦੇ ਲੋਕ ਬਹੁਤ ਮੰਨਦੇ ਹਨ।

ਦਾਦੂ ਦਵਾਰੇ ਦੇ ਮਹੰਤ ਜੈਤ ਰਾਮ ਨੇ ਮਹਾਰਾਜ ਦਾ ਬੜੇ ਪ੍ਰੇਮ ਤੇ ਸਤਕਾਰ ਨਾਲ ਸੁਆਗਤ ਕੀਤਾ। ਪਰ ਉਸਦੇ ਮਨ ਵਿਚ ਇਹ ਫੁਰਨਾ ਫੁਰਿਆ ਕਿ ਅਸੀਂ ਵੈਸ਼ਨਵ ਸਾਧੂ ਹਾਂ ਅਤੇ ਇਹ ਸ਼ਸ਼ਤਰ ਧਾਰੀ ਅਤੇ ਰਾਜਸੀ ਠਾਟ ਦੇ ਹਨ।

ਸ੍ਰੀ ਦਸਮੇਸ਼ ਜੀ ਨੇ ਮਹੰਤ ਜੈਤ ਰਾਮ ਨੂੰ ਕਿਹਾ—ਦਾਦੂ ਜੀ ਦਾ ਕੋਈ ਬਚਨ ਸੁਣਾਉ। ਉਸ ਨੇ ਇਹ ਸ਼ਲੋਕ ਪੜ੍ਹਿਆ:—

ਦਾਦੂ ਦਾਹਵਾ ਦੂਰ ਕਰ ਕਲਿ ਕਾ ਲੀਜੈ ਭਾਇ।
ਜੇ ਕੋ ਮਾਰੈ ਈਂਟ ਢੀਮ ਲੀਜੈ ਸੀਸ ਚੜ੍ਹਾਇ।

---

*ਦਾਦੂ ਜੀ ਦਾ ਜਨਮ ਅਹਿਮਦਾਬਾਦ (ਗੁਜਰਾਤ) ਵਿਚ ਇਕ ਪੇਂਜੇ ਦੇ ਘਰ ਹੋਇਆ। ਕਬੀਰ ਪੰਥੀ ਸਾਧੂਆਂ ਦੀ ਸੰਗਤ ਕਰਕੇ ਉਨਾਂ ਨੂੰ ਆਤਮਿਕ ਗਿਆਨ ਪ੍ਰਾਪਤ ਹੋਇਆ। ਸੰਮਤ ੧੬੬੦ ਵਿਚ ਸਮਾਏ ਹਨ। ਦਾਦੂ ਦਵਾਰਾ ਸੰਟਰਲ ਰੇਲਵੇ ਦੇ ਸਟੇਸ਼ਨ ਫੁਲੇਰਾ ਤੋਂ ੩ ਮੀਲ ਹੈ।

ਗੁਰੂ ਸਾਹਿਬ ਨੇ ਕਿਹਾ–ਤੁਸੀਂ ਵੈਸ਼ਨਵ ਸਾਧੂ ਹੋ ਅਸੀਂ ਰਾਜ ਯੋਗੀ ਤੇ ਸਸ਼ਤਰ ਧਾਰੀ ਹਾਂ। ਦੁਸ਼ਟ ਪੁਰਸ਼ ਦੰਡ ਤੋਂ ਬਿਨਾਂ ਠੀਕ ਨਹੀਂ ਹੁੰਦੇ। ਉਨਾਂ ਨੂੰ ਦੰਡ ਹੀ ਦੇਣਾ ਚਾਹੀਦਾ ਹੈ।ਜੇ ਸ਼ਾਸਤ੍ਰ (ਗਿਆਨ) ਨੂੰ ਕੋਈ ਨਾ ਮੰਨੇ ਤਾਂ ਉਸ ਪਰ ਸ਼ਸਤਰ ਵਰਤਣਾ ਕੋਈ ਦੋਸ਼ ਨਹੀਂ।

ਇਸ ਲਈ ਉਪਰੋਕਤ ਸ਼ਲੋਕ ਤੁਹਾਨੂੰ ਹੁਣ ਇਸ ਤਰਾਂ ਪੜਨਾ ਚਾਹੀਦਾ ਹੈ:–

ਦਾਦੂ ਦਾਵਾ ਰਖਕੈ ਕਲਿ ਕਾ ਲੀਜੈ ਭਾਉ।
ਜੇ ਕੋ ਮਾਰੇ ਈਂਟ ਢਿਮ ਪਾਥਰ ਹਨੈ ਰਿਸਾਇ।

ਮਹੰਤ ਜੈਤ ਰਾਮ ਨੇ ਬੜੇ ਪ੍ਰੇਮ ਨਾਲ ਗੁਰੂ ਸਾਹਿਬ ਤੇ ਸੰਗਤ ਦਾ ਲੰਗਰ ਕੀਤਾ। ਪ੍ਰਸ਼ਾਦ ਛਕਣ ਦੇ ਉਪਰੰਤ ਹਜ਼ੂਰ ਨੇ ਬਿਸਰਾਮ ਕੀਤਾ। ਸ਼ਾਮ ਨੂੰ ਦਾਦੂ ਜੀ ਦੀ ਸਮਾਧਿ ਪਰ ਗਏ।

ਇਤਿਹਾਸ ਵਿਚ ਇਹ ਸਾਖੀ ਵੀ ਮਿਲਦੀ ਹੈ ਕਿ ਮਹਾਰਾਜ ਨੇ ਦਾਦੂ ਜੀ ਦੀ ਸਮਾਧਿ ਪਰ ਤੀਰ ਨਾਲ ਨਮਸਕਾਰ ਕੀਤੀ। ਉਸ ਵਕਤ ਸਿੰਘਾਂ ਨੇ ਕਿਹਾ–'ਸਚੇ ਪਾਤਸ਼ਾਹ! ਆਪ ਨੇ ਖਾਲਸ ਨੂੰ ਇਹ ਉਪਦੇਸ਼ ਕੀਤਾ ਹੈ ਕਿ 'ਗੋਰ ਮੜੀ ਮਟ ਭੂਲ ਨ ਮਾਨੈ।' ਫਿਰ ਆਪ ਨੇ ਦਾਦੂ ਜੀ ਦੀ ਸਮਾਧਿ ਪਰ ਤੀਰ ਨਾਲ ਕਿਉਂ ਨਮਸਕਾਰ ਕੀਤੀ ਹੈ?

ਗੁਰੂ ਜੀ ਨੇ ਫੁਰਮਾਇਆ—'ਖਾਲਸਾ ਜੀ, ਇਹ ਗਲ ਆਪ ਦੀ ਪ੍ਰੀਖਿਆ ਲਈ ਕੀਤੀ ਗਈ ਹੈ। ਅਸੀਂ ਵੇਖਣਾ ਚਾਹੁੰਦੇ ਸੀ ਕਿ ਜੋ ਸਿਖਿਆ ਆਪ ਨੂੰ ਦਿਤੀ ਗਈ ਹੈ, ਉਸਨੂੰ ਆਪ ਨੇ ਸਮਝਕੇ ਦ੍ਰਿੜ ਕਰ ਲਿਆ ਹੈ ਕਿ ਨਹੀਂ?

ਖਾਲਸੇ ਨੇ ਕਿਹਾ–ਸਚੇ ਪਾਤਸ਼ਾਹ ਫ਼ਿਰ ਆਪਨੂੰ ਤਨਖਾਹ ਬਖਸ਼ਾਉਣੀ ਚਾਹੀਦੀ ਹੈ?

ਗੁਰੂ ਜੀ ਨੇ ਕਿਹਾ—'ਹਾਜ਼ਰ ਹਾਂ।

ਗਿ: ਗਿਆਨ ਸਿੰਘ ਲਿਖਦੇ ਹਨ-ਗੁਰੂ ਸਾਹਿਬ ਨੇ ਕਿਹਾ--ਖਾਲਸਾ ਜੀ ਤੁਸੀਂ ਤਨਖਾਹ ਮੰਗੀ ਹੈ। ਮਨ ਭਾਉਂਦੀ ਲੈ ਲਉ।'

ਸੰਗਤ ਚੋਂ ਇਕ ਸਿੰਘ ਨੇ ਤਜਵੀਜ਼ ਕੀਤੀ—ਸਵਾ ਲੱਖ ਰੁਪਿਆ ਹੋਣੀ ਚਾਹੀਦੀ ਹੈ।' ਦੂਜੇ ਨੇ ਕਿਹਾ—ਪੰਜਾਹ ਹਜ਼ਾਰ। ਤੀਸਰੇ ਨੇ ਕਿਹਾ—ਦਸ ਹਜ਼ਾਰ ਹੋਣੀ ਚਾਹੀਦੀ ਹੈ। ਚੌਥੇ ਨੇ ਕਿਹਾ-ਇਕ ਹਜ਼ਾਰ ਕਾਫ਼ੀ ਹੈ।'

ਪੰਜਵੇਂ ਸਿੰਘ ਨੇ ਕਿਹਾ—'ਖਾਲਸਾ ਜੀ ਸਤਿਗੁਰੂ ਨੂੰ ਮਾਇਆ ਦੀ ਕੋਈ ਕਮੀ ਨਹੀਂ।ਰਿਧੀਆ ਸਿਧੀਆਂ ਦੇ ਮਾਲਕ ਹਨ।ਪਰਤੁਸੀਂ ਏਨੀ ਸੇਵਾ ਲਾਉ, ਜਿਤਨੀ ਤੁਸੀਂ ਆਪ ਵੀ ਗੁਰੂ ਜੀ ਨੂੰ ਦੇ ਸਕੋ। ਇਸ ਪਰ ਸਵਾ ਸੌ ਰੁਪਏ ਸੇਵਾ ਲਾਈ ਗਈ। ਦਸਮੇਸ਼ ਜੀ ਨੇ ਭਾਈ ਹਰਦਿਤ ਸਿੰਘ ਖਜਾਨਚੀ ਨੂੰ ਹੁਕਮ ਕੀਤਾ ਕਿ ਸਵਾ ਸੌਰੁਪਏ ਦੇ ਦਿਉ। ਉਸ ਨੇ ਝਟ ਪਟ ਰਕਮ ਦੇ ਦਿਤੀ। ਸਿੰਘਾਂ ਨੇ ਉਸ ਰਕਮ ਚੋਂ ਸੰਗਤ ਦੀ ਸੇਵਾ ਲਈ ਇਕ ਤੰਬੂ ਖਰੀਦ ਲਿਆ। ਬਚੀ ਹੋਈ ਮਾਇਆ ਦਾ ਕੜਾਹ ਪ੍ਰਸ਼ਾਦ ਕਰਕੇ ਸੰਗਤ ਵਿਚ ਵਰਤਾ ਦਿਤਾ।

ਭਾਰਤ ਦੇ ਧਰਮ ਅਤੇ ਰਾਜ ਨੀਤੀ ਵਿਚ ਸਦਾ ਵਿਅਕਤੀ ਉਪਾਸਨਾ( Personal cult ) ਦੀ ਪ੍ਰਧਾਨਤਾ ਰਹੀ ਹੈ। ਸ੍ਰੀ ਗੁਰੂ ਗੋਬਿੰਦਸਿੰਘ ਜੀ ਇਕ ਉਹ ਇਨਕਲਾਬੀ ਗੁਰੂ ਹਨ, ਜਿੰਨਾ ਨੇ ਸ਼ਖਸੀ ਪੂਜਾ ਤੇ ਵਿਅਕਤੀ ਵਾਦ ਦੀ ਥਾਂ ਸੰਗਤ, ਅਰਥਾਤ ਪੰਥ ਨੂੰ ਮਹਾਨਤਾ ਦਿਤੀ ਹੈ। ਸਿਖੀ ਨੂੰ ਸਿਧਾਂਤ ਅਤੇ ਆਦਰਸ਼ ਦਾ ਪੁਜਾਰੀ ਬਣਾਇਆ ਹੈ। ਪ੍ਰਸੰਨਤਾ ਨਾਲ ਧਰਮ ਦੰਡ (ਤਨਖਾਹ) ਦੇ ਕੇ ਅਗੋਂ ਲਈ ਸ਼ੁਭਰੀਤ ਚਲਾਈ ਹੈ।



ਗੁਰੂ ਸਾਹਿਬ ਸ਼ਾਹੀ ਕੈਂਪ ਦੇ ਨਾਲ ਹੀ ਅਜਮੇਰ, ਦਾਦੂ ਦਵਾਰੇ ਤੇ ਚਤੌੜ ਤੋਂ ਹੁੰਦੇ ਹੋਏ ਪ੍ਰਾਚੀਨ ਮਾਲਵੇ ਦੀ ਰਾਜਧਾਨੀ ਉਜੈਨ ਵਿਖੇ ਪੁਜੇ, ਜੋ ਸ਼ਪ੍ਰਾ ਨਦੀ ਦੇ ਦੱਖਣੀ ਕੰਢੇ ਤੇ ਇਕ ਤੀਰਥ ਤੇ ਪੁਰੀ ਹੈ। ਇਥੇ ਰਾਜਾ ਬਿਕ੍ਰਮਾਦਿਤਯ ਨੇ ਰਾਜ ਵੀ ਕੀਤਾ ਹੈ।

ਇਕ ਦਿਨ ਉਜੈਨ ਦੇ ਪਾਸ ਨਦੀ ਦੇ ਕੰਢੇ ਜੰਗਲ ਵਿਚ ਆਪ ਸਿੰਘਾਂ ਸਮੇਤ ਬਾਦਸ਼ਾਹ ਨਾਲ ਸ਼ਿਕਾਰ ਖੇਡਣ ਗਏ। ਉਥੇ ਬਹਾਦਰ ਸ਼ਾਹ ਨੇ ਮੁਗਲ ਪਠਾਣ ਤੇ ਕਈ ਰਾਜਪੂਤ ਰਾਜਿਆਂ ਦਾ ਸ਼ਸਤਰ ਅਭਿਆਸ ਅਤੇ ਤੀਰ ਅੰਦਾਜ਼ੀ ਵੇਖੀ ਦਸਮ ਪਾਤਸ਼ਾਹ ਨੇ ਜਿਸ ਤਰਾਂ ਮੁਕਤ ਸਰ ਦੀ ਜੰਗ ਵਿਚ ਟਿੱਬੀ ਤੋਂ ਤੀਰ ਚਲਾਕੇ ਮੁਗਲ ਸੈਨਾ ਨੂੰ ਚਕ੍ਰਿਤ ਕਰ ਦਿਤਾ ਸੀ, ਉਸੇ ਤਰਾਂ ਸ਼ਪ੍ਰਾ ਗੰਗਾ ਦੇ ਕਿਨਾਰੇ ਤੀਰਅੰਦਾਜ਼ੀ ਨਾਲ ਬਾਦਸ਼ਾਹ ਤੇ ਰਾਜਪੂਤ ਰਾਜਿਆਂ ਸਭ ਨੂੰ ਹੈਰਾਨ ਕਰ ਦਿਤਾ। ਕਈ ਰਾਜਿਆਂ ਨੇ ਪ੍ਰਾਰਥਨਾ ਕੀਤੀ—'ਮਹਾਰਾਜ ! ਸਾਡੀ ਰਾਜਧਾਨੀ ਵਿਚ ਵੀ ਕੁਝ ਚਿਰ ਨਿਵਾਸ ਕਰਕੇ ਸਾਡੇ ਫੌਜੀਆਂ ਨੂੰ ਸ਼ਸਤਰ ਅਭਿਆਸ ਤੇ ਤੀਰ ਅੰਦਾਜੀ ਦੀ ਸਿਖਿਆ ਦਿਉ।' ਪਰ ਸਾਹਿਬ ਨਹੀਂ ਮੰਨੇ। ਕਿਉਂਕਿ ਉਹ ਇਕ ਵਡੇ ਮੰਤਵ ਦੀ ਪ੍ਰਾਪਤੀ ਲਈ ਮਹਾਰਾਸ਼ਟਰ ਵਲ ਜਾ ਰਹੇ ਸਨ।

ਇਤਿਹਾਸਕਾਰਾਂ ਦੀ ਰਾਇ ਹੈ ਕਿ ਤਕਰੀਬਨ ਦਸ ਮਹੀਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਹਾਦਰ ਸ਼ਾਹ ਦੇ ਨਾਲ ਰਹੇ। ਕਈ ਵੇਰ ਉਹ ਆਪਣੀ ਮਰਜ਼ੀ ਅਨੁਸਾਰ ਪ੍ਰਚਾਰ ਲਈ ਲਾਂਭੇ ਵੀ ਚਲੇ ਜਾਂਦੇ ਸਨ। 'ਤਵਾਰੀਖ ਬਹਾਦਰ ਸ਼ਾਹੀ' ਵਿਚ ਲਿਖਿਆ ਹੈ ਕਿ ਸ਼ਾਹੀ ਕੈਂਪ ਦੇ ਨਾਲ ਹੁੰਦਿਆਂ ਵੀ ਗੁਰੂ ਸਾਹਿਬ ਜਿਥੇ ਜਾਂਦੇ ਸਨ, ਦੀਵਾਨ 'ਚ ਸੰਗਤਾਂ ਨੂੰ ਸੰਬੋਧਨ ਕਰਦੇ ਸਨ। ਅਜੇਹੇ ਲੋਕਾਂ ਨੂੰ ਵੀ ਜੇਹੜੇ ਕਟੜ ਧਾਰਮਿਕ ਹੁੰਦੇ ਸਨ। ਗੁਰੂ ਸਾਹਿਬ ਸਵੇਰੇ ਸ਼ਾਮ ਦੀਵਾਨ ਕਰਦੇ ਸਨ। ਜਿਨ੍ਹਾਂ ਵਿਚ ਗੁਰਬਾਣੀ ਦਾ ਕੀਰਤਨ ਕਥਾ

ਤੇ ਪ੍ਰਚਾਰ ਹੁੰਦਾ ਸੀ। ਇਕ ਨਾਥ ਮਲ ਢਾਡੀ ਸ਼ਾਮ ਦੇ ਦੀਵਾਨ ਵਿਚ ਸੂਰਬੀਰਾਂ ਤੇ ਜੋਧਿਆਂ ਦੀਆਂ ਵਾਰਾਂ ਸੁਣਾਕੇ ਸੰਗਤਾਂ ਵਿਚ ਬੀਰ ਰਸ ਪੈਦਾ ਕਰਦਾ ਸੀ।*

ਇਸ ਤੋਂ ਸਪਸ਼ਟ ਹੈ ਕਿ ਬਹਾਦਰ ਸ਼ਾਹ ਦੇ ਨਾਲ ਸੁਲਾਹ ਹੋਣ ਦੇ ਬਾਵਜੂਦ ਗੁਰੂ ਜੀ ਸੁਤੰਤਰ ਤੌਰ ਤੇ ਪ੍ਰਚਾਰ ਕਰਦੇ ਸਨ। ਸਿੰਘਾਂ ਤੇ ਮੁਗਲ ਸਿਪਾਹੀਆਂ ਵਿਚਕਾਰ ਸੁਭਾਵਕ ਤੌਰ ਤੇ ਮਤ ਭੇਦ ਸਨ। ਇਸ ਲਈ ਕਈ ਗਲਾਂ ਵਿਚ ਉਹ ਖਹਿਬੜ ਪੈਂਦੇ ਸਨ। ਉਜੈਨ ਦੇ ਲਾਗੇ ਜੰਗਲ ਵਿਚ ਸਿੰਘਾਂ ਨੇ ਸੂਰ ਦਾ ਸ਼ਿਕਾਰ ਕੀਤਾ। ਇਸ ਪਰ ਸਿੰਘਾਂ ਤੇ ਮੁਗਲ ਸੈਨਕਾਂ ਦੀ ਲੜਾਈ ਹੋ ਪਈ। ਉਸ ਵਿਚ ਚਾਰ ਸਿੰਘ ਤੇ ਬਾਰਾਂ ਚੌਦਾਂ ਮੁਗਲ ਸਿਪਾਹੀ ਮਾਰੇ ਗਏ। ਜਦ ਬਹਾਦਰ ਸ਼ਾਹ ਨੂੰ ਇਸਦਾ ਪਤਾ ਲਗਾ—ਉਸਨੇ ਆਪਣਾ ਵਜ਼ੀਰ ਭੇਜਕੇ ਇਸ ਝਗੜੇ ਨੂੰ ਖਤਮ ਕਰਨ ਦਾ ਯਤਨ ਕੀਤਾ। ਉਸਨੇ ਮੁਗਲ ਫੌਜੀਆਂ ਨੂੰ ਤਾੜਨਾ ਕੀਤੀ। ਗੁਰੂ ਜੀ ਤੋਂ ਇਸ ਘਟਨਾ ਦੀ ਖਿਮਾ ਮੰਗੀ। ਗੁਰੂ ਸਾਹਿਬ ਨੇ ਉਸ ਦਿਨ ਤੋਂ ਆਪਣਾ ਡੇਰਾ ਸ਼ਾਹੀ ਲਸ਼ਕਰ ਤੋਂ ਵਖਰਾ ਕਰ ਲੀਤਾ।* ਪਰ ਬਦਸ਼ਾਹ ਦੇ ਨਾਲ ਹੀ ਗੁਰੂ ਸਾਹਿਬ ਉਜੈਨ ਤੋਂ ਹੁੰਦੇ ਹੋਏ ਕ੍ਰਿਸ਼ਨਾ ਨਦੀ ਪਾਰ ਕਰਕੇ ਸੰਗਤ ਦੇ ਪ੍ਰੇਮ ਕਰ ਕੇ ਬੁਰਹਾਨ ਪੁਰ ਪੁਜੇ। ਇਥੇ ਆਪ ਨੇ ਤਕਰੀਬਨ ਵੀਹ ਦਿਨ ਨਿਵਾਸ ਕਰਕੇ ਸੰਗਤ ਨੂੰ ਅਧਿਆਤਮਿਕ

---

*ਦੇਖੋ ਸਿਖ ਰੀਵੀਊ ਕਲਕਤਾ ਜਨਵਰੀ ੧੯੭੨
ਪੰਨਾ ੬ ਲੇਖ ਡਾ: ਗੰਡਾ ਸਿੰਘ।

*ਤ੍ਵਾਰੀਖ ਗੁਰੂ ਖਾਲਸਾ ਕ੍ਰਿਤ ਗਿਆਨ ਸਿੰਘ ਪੰਨਾ ੧੨੧੦

ਬੁਰਹਾਨ ਪੁਰ ਵਿਚ ਹੀ ੪ ਅਕਤੂਬਰ ਸੰਨ ੧੬੪੩ ਨੂੰ ਬਹਾਦਰ ਸ਼ਾਹ ਦਾ ਜਨਮ ਹੋਇਆ ਸੀ।

ਉਪਦੇਸ ਕੀਤਾ। ਜਿਥੇ ਗੁਰੂ ਜੀ ਠਹਿਰੇ ਸਨ, ਉਸਦਾ ਨਾਂ ਹਠੀ ਸਿੰਘ ਦਾ ਮੰਦਰ ਪ੍ਰਸਿਧ ਹੈ।

ਬੁਰਹਾਨ ਪੁਰ ਦੇ ਬਾਹਰਵਾਰ ਗੁਰੂ ਜੀ ਦਾ ਇਹ ਗੁਰਦੁਆਰਾ ਮੌਜੂਦ ਹੈ। ਇਥੇ ਕਈ ਪੁਰਾਣੀਆਂ ਲਿਖਤਾਂ ਤੇ ਵਸਤਾਂ ਮੌਜੂਦ ਹਨ। ਬੁਰਹਾਨ ਪੁਰ ਵਿਚ ਇਕ ਯੋਗੀ ਰਾਜ ਜੀਵਨ ਦਾਸ ਰਹਿੰਦਾ ਸੀ। ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਲ ਆਸਾਮ ਦੇ ਦੌਰੇ ਵਿਚ ਰਹਿਕੇ ਸਤਿਸੰਗ ਕਰਦਾ ਰਿਹਾ। ਬਾਅਦ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਨੰਦ ਪੁਰ ਵੀ ਗਿਆ ਸੀ। ਉਸਨੇ ਦਸਮ ਪਾਤਸ਼ਾਹ ਦੀ ਬੜੇ ਪ੍ਰੇਮ ਨਾਲ ਸੇਵਾ ਕੀਤੀ। ਉਹ ਆਪ ਨਾਲ ਗਿਆਨ ਗੋਸ਼ਟ ਵੀ ਕਰਦਾ ਰਿਹਾ।

ਇਸ ਬਾਰੇ ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਦਿਖਦੇ ਹਨ:– ਪਿਖ ਸਿਖਨ ਕੌ ਭਾਉ ਮਹਾਨਾ ।
ਹਿਤ ਰਾਖਨ ਬਹੁ ਬਾਰ ਬਖਾਨਾ ।
ਤਿਨ ਕੀ ਸੁਨ ਕੈ ਸ੍ਰੀ ਪ੍ਰਭੁ ਬਿਨਤੀ।
ਪੁਰ ਬੁਰਹਾਨ ਬਸੇ ਤਜਿ ਗਿਨਤੀ।

ਗੁਰੂ ਸਾਹਿਬ ਬੁਰਹਾਨ ਪੁਰ ਵਿਚ ਹੀ ਸਨ ਕਿ ਦਾਦੂ ਦਵਾਰੇ ਦਾ ਮਹੰਤ ਆਪਣੀ ਸਿਖੀ ਸੇਵਕੀ ਵਿਚ ਘੁੰਮਦਾ ਹੋਇਆ ਉਥੇ ਆ ਗਿਆ। ਉਸਨੇ ਗੁਰੂ ਜੀ ਨੂੰ ਪੁਛਿਆ–'ਆਪਦਾ ਕਿਧਰ ਜਾਣ ਦਾ ਇਰਾਦਾ ਹੈ? ਮਹਾਰਾਜ ਨੇ ਕਿਹਾ–ਸਾਡਾ ਅਮਰਾਉਤੀ ਆਦਿ ਨਗਰਾਂ ਤੋਂ ਹੋਕੇ ਨਾਦੇੜ (ਗੁਦਾਵਰੀ) ਵਲ ਜਾਣ ਦਾ ਸੰਕਲਪ ਹੈ । ਫਿਰ ਮਰਹਟਿਆਂ ਦੇ ਸਰਦਾਰ ਨੂੰ ਮਿਲਾਂਗੇ,ਕਿਉਂਕਿ ਉਸਦੇ ਕਈ ਆਦਮੀ ਸਾਡੇ ਪਾਸ ਆ ਚੁਕੇ ਹਨ।

ਜੈਤ ਰਾਮ ਨੇ ਕਿਹਾ–ਮਹਾਰਾਜ ! ਨਾਦੇੜ ਵਿਚ ਇਕ ਮਾਧੋ ਦਾਸ ਵੈਰਾਗੀ ਵੈਸ਼ਨਵ ਸਾਧੂ ਰਹਿੰਦਾ ਹੈ। ਉਹ ਬੜੇ ਜੰਤਰ ਮੰਤਰ ਕਰਦਾ ਹੈ। ਉਸਨੇ ਬੀਰ ਬੈਤਾਲ ਵਸ ਵਿਚ ਕੀਤੇ ਹੋਏ ਹਨ। ਆਪਣੇ ਆਪ ਨੂੰ ਰਿਧੀਆਂ ਸਿਧੀਆਂ ਦਾ ਮਾਲਕ ਪ੍ਰਗਟ ਕਰਦਾ

ਹੈ। ਬੜਾ ਕਰਾਮਾਤੀ ਹੈ। ਡੇਰੇ ਗਏ ਸੰਤਾਂ ਸਾਧੂਆਂ ਨੂੰ ਚਮਤਕਾਰ ਵਿਖਾਕੇ ਚਕ੍ਰਿਤ ਕਰ ਦਿੰਦਾ ਹੈ। ਕਈਆਂ ਨੂੰ ਮਸਖਰੀ ਕਰਕੇ ਸ਼ਰ-ਮਿੰਦਾ ਕਰ ਦਿੰਦਾ ਹੈ। ਆਪ ਨੂੰ ਨਾਦੇੜ ਵਿਚ ਉਸਦੇ ਡੇਰੇ ਨਹੀਂ ਜਾਣਾ ਚਾਹੀਦਾ। ਉਹ ਬੜਾ ਹੰਕਾਰੀ ਹੈ।

ਗੁਰੂ ਸਾਹਿਬ ਨੇ ਉਤਰ ਦਿਤਾ–ਮਹੰਤ ਜੀ ! ਸੰਤ ਸਾਧੂ ਉਹ ਹੈ,ਜਿਸ ਵਿਚ ਈਸ਼ਵਰ ਦਾ ਪ੍ਰੇਮ ਤੇ ਨਿੰਮ੍ਰਤਾ ਹੈ। ਜਿਸਦਾ ਮਨ ਵਸ ਵਿਚ ਤੇ ਜਤਿੰਦਰੇ ਹੈ। ਲੋਕਾਂ ਨੂੰ ਜੰਤ੍ਰ ਮੰਤ੍ਰ ਕਰਕੇ ਤੇ ਚਮਤਕਾਰ ਵਿਖਾਕੇ ਵਸ ਵਿਚ ਕਰਨਾ ਸਾਧੂ ਪਨ ਨਹੀਂ ਹੈ। ਜੇ ਅਜੇਹੇ ਲੋਕ ਕੁਝ ਕਰ ਸਕਦੇ ਤਾਂ ਦੇਸ਼ ਦੀ ਦੁਰਗਤਿ ਕਿਉਂ ਹੁੰਦੀ ? ਅਸੀਂ ਸਰਬ ਸ਼ਕਤੀਮਾਨ ਅਕਾਲ ਪੁਰਖ ਪਰ ਨਿਸਚਾ ਰਖਣ ਵਾਲੇ, ਸ਼ਸਤ੍ਰ ਧਾਰੀ ਤੇ ਰਣ ਖੇਤਰ ਵਿਚ ਲੋਹਾ ਲੈਣ ਵਾਲੇ ਹਾਂ। ਸਾਡੇ ਪਰ ਉਸਦਾ ਕੋਈ ਜੰਤਰ ਮੰਤਰ ਅਸਰ ਨਹੀਂ ਕਰ ਸਕਦਾ। ਅਸੀਂ ਉਸਨੂੰ ਮਾਨਸਿਕ ਸ਼ਕਤੀਆਂ ਦਾ ਸਹੀ ਪ੍ਰਯੋਗ ਕਰਨ ਦੀ ਪ੍ਰੇਰਨਾ ਕਰਾਂਗੇ।ਬੁਰਹਾਨਪੁਰ ਵਿਚ ਗੁਰੂਜੀ ਨੇ ਸਰਬਤ ਸੰਗਤ, ਯੋਗੀਰਾਜ ਜੀਵਨ ਦਾਸ ਆਦਿਕ ਨੂੰ ਦਰਸ਼ਨ ਤੇ ਉਪਦੇਸ਼ ਦੇਕੇ ਕ੍ਰਿਤਾਰਥ ਕੀਤਾ। ਉਥੋਂ ਚਲਕੇ ਅਮਰਾਉਤੀ, ਨਾਗਪੁਰ ਤੇ ਹੋਰ ਕਈ ਥਾਵਾਂ ਦੀਆਂ ਸੰਗਤਾਂ ਤੇ ਜਨਤਾ ਨੂੰ ਉਪਦੇਸ਼ ਨਾਲ ਨਿਹਾਲ ਕੀਤਾ। ਇਸ ਲੰਮੇ ਪੰਧ ਵਿਚ ਅਨਗਿਣਤ ਮਨੁਖਾਂ ਨੂੰ ਜੀ ਦਾਨ ਬਖਸ਼ਿਆ। ਆਤਮ ਗਿਆਨ, ਵੀਰਤਾ ਤੇ ਕੁਰਬਾਨੀ ਦੀ ਸਿਖਿਆ ਦੇਕੇ ਹੰਨੇਰੇ ਮਨਾਂ ਨੂੰ ਪ੍ਰਕਾਸ਼ਮਾਨ ਕੀਤਾ। ਜਿਸ ਤਰਾਂ ਮੇਘ ਬਰਖਾ ਕਰਕੇ ਪ੍ਰਿਥਵੀ ਉਤੇ ਠੰਡ ਵਰਤਾਉਂਦੇ ਹਨ, ਬਨਾਸਪਤੀ ਨੂੰ ਹਰਿਆਵਲੀ ਅਤੇ ਫਲਦਾਇਕ ਹਨ, ਇਸੇ ਤਰਾਂ ਪਵਿਤਰ ਆਤਮਾ ਮਾਨਵਤਾ ਨੂੰ ਆਤਮਿਕ ਸ਼ਾਂਤੀ ਅਤੇ ਸੁਖ ਬਖਸ਼ਦੇ ਹਨ।

ਅਖੀਰ ਦਸਮ ਪਾਤਸ਼ਾਹ ਨੇ ਆਪਣੀ ਆਖ਼ਰੀ ਆਰਾਮਗਾਹ ਨਾਦੇੜ (ਮਹਾਰਾਸ਼ਟਰ) ਵਲ ਰੁਖ ਕੀਤਾ, ਜੋ ਗੁਦਾਵਰੀ ਦੇ ਕੰਢੇ ਪ੍ਰਸਿਧ ਅਸਥਾਨ ਹੈ।

## ੧੦.

# ਨਾਦੇੜ ਵਿਚ ਕੁਝ ਚਿਰ ਨਿਵਾਸ

**ਬੰਦੇ ਦਾ ਮਿਲਾਪ ਉਸ ਨੂੰ ਪੰਜਾਬ ਵਲ ਭੇਜਣਾ।**
**ਬਹਾਦਰ ਸਾਹ ਦੀ ਆਮਦ, ਕੁਝ ਹੋਰ ਕੌਤਕ, ਪਠਾਣਾਂ ਦਾ ਵਾਰ**

ਜਿਸ ਤਰਾਂ ਕੋਈ ਨਦੀ ਕਿਸੇ ਪਰਬਤ ਵਿਚੋਂ ਨਿਕਲ ਕੇ ਜੰਗਲਾਂ, ਬੀਆਬਾਨਾਂ, ਮਾਰੂਥਲਾਂ, ਮੈਦਾਨੀ ਇਲਾਕਿਆਂ ਅਨ-ਗਿਣਤ ਖੇਤਾਂ ਅਤੇ ਬਗੀਚਿਆ ਨੂੰ ਹਰਾ ਭਰਾ ਤੇ ਪ੍ਰਫੁਲਤ ਕਰਦੀ ਹੋਈ ਸਮੁੰਦਰ ਵਿਚ ਜਾ ਲੀਨ ਹੁੰਦੀ ਹੈ, ਇਸੇ ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਬੀ ਭਾਰਤ ਵਿਚ ਗੰਗਾ ਦੇ ਕੰਢੇ ਪਟਨੇ ਵਿਚ ਅਵਤਾਰ ਧਾਰਿਆ। ਫਿਰ ਸਤਲੁਜ ਦੇ ਕੰਢੇ ਅਨੰਦ ਪੁਰ ਵਿਚ ਨਿਵਾਸ ਕੀਤਾ। ਗੁਰਗਦੀ ਪਰ ਬਿਰਾਜਮਾਨ ਹੋਣ ਦੇ ਬਾਅਦ ਜਮਨਾ ਦੇ ਕੰਢੇ ਪਾਉਂਟਾ ਸਾਹਿਬ ਵਸਾ ਕੇ ਕਵੀ ਦਰਬਾਰ ਅਤੇ ਬੀਰ ਰਸੀ ਕਰਤਵ ਕੀਤੇ। ਫਿਰ ਸਤਲੁਜ ਦੇ ਕੰਢੇ ਆਨੰਦ ਪੁਰ ਸਾਹਿਬ ਵਿਚ ਖਾਲਸਾ ਸਜਾ ਕੇ ਅਨੇਕ ਜੰਗ ਜੁਧ ਕੀਤੇ।

ਅਖੀਰ ਆਪਣੇ ਜੀਵਨ ਦਾ ਬਚਿਤ੍ਰ ਨਾਟਕ ਸਮਾਪਤ ਕਰਨ ਲਈ ਪੰਜਾਬ ਤੋਂ ਚਲ ਕੇ ਰਾਜਸਥਾਨ ਤੇ ਮੱਧ ਪ੍ਰਦੇਸ ਤੋਂ ਹੁੰਦੇ ਹੋਏ ਮਹਾਰਾਸ਼ਟਰ ਵਿਚ ਗੁਦਾਵਰੀ ਦੇ ਕੰਢੇ ਨਾਦੇੜ ਪੁਜ ਗਏ। ਉਸ਼ ਵਕਤ ਪੰਜਾਂ ਪਿਆਰਿਆਂ ਵਿਚੋਂ ਤਿੰਨ ਖਿਆਰੇ

ਤਾਂ ਚਮਕੌਰ ਦੇ ਜੰਗ ਵਿਚ ਸ਼ਹੀਦ ਹੋ ਚੁਕੇ ਸਨ। ਨਾਦੇੜ ਪੁਜਣ ਸਮੇਂ ਭਾਈ ਦਯਾ ਸਿੰਘ ਤੇ ਭਾਈ ਧਰਮ ਸਿੰਘ ਨਾਲ ਸਨ। ਮੁਕਤਸਰ ਦੀ ਜੰਗ ਵਿਚ ਆਨੰਦ ਪੁਰ ਤੋਂ ਬੇਦਾਵਾ ਦੇ ਕੇ ਆਏ ਸਿੰਘਾਂ ਨੂੰ ਭਾਈ ਮਹਾਂ ਸਿੰਘ ਰਟੌਲ ਦੀ ਜਥੇਦਾਰੀ ਹੇਠ ਮੁੜ ਗੁਰੂ ਚਰਨਾਂ ਨਾਲ ਜੋੜਨ ਅਤੇ ਟੁਟੀ ਗੰਢਣ ਵਾਲੀ ਮਾਈ ਭਾਗੋ,ਮਾਤਾ ਸਾਹਿਬ ਦੇਵੀ ਤੇ ਹੋਰ ਕਈ ਸਿੰਘ ਨਾਲ ਸਨ।

ਇਤਿਹਾਸਕਾਰਾਂ ਦੀ ਰਾਇ ਹੈ ਕਿ ਗੁਰੂ ਸਾਹਿਬ ਅਸੂ ਸੰਮਤ ੧੭੬੫ ਵਿਚ ਨਾਦੇੜ ਪੁਜੇ। ਉਥੇ ਆਪ ਨੇ ਛੇ ਸਤ ਹਫਤੇ ਹੀ ਨਿਵਾਸ਼ ਕੀਤਾ। ਗੁਦਾਵਰੀ ਦੇ ਕੰਢੇ ਆਪ ਨੇ ਕੈਂਪ ਲਾਇਆ। ਉਸ ਵਿਚ ਸਵੇਰੇ ਸ਼ਾਮ ਕਥਾ ਕੀਰਤਨ ਅਤੇ ਸਤਿਸੰਗ ਹੁੰਦਾ ਸੀ।

**ਬੰਦੇ ਦਾ ਮਿਲਾਪ**

ਗੁਰੂ ਜੀ ਨੂੰ ਨਾਦੇੜ ਵਿਚ ਰਹਿਣ ਵਾਲੇ ਮਾਧੋ ਦਾਸ ਦੀ ਦਸ ਦਾਦੂ ਦਵਾਰੇ ਦੇ ਮਹੰਤ ਜੈਤ ਰਾਮ ਨੇ ਪਹਿਲੇ ਹੀ ਪਾਈ ਸੀ। ੩ ਸਤੰਬਰ ੧੭੦੮ ਨੂੰ ਸੂਰਜ ਗ੍ਰਹਣ ਵਾਲੇ ਦਿਨ ਸ੍ਰੀ ਦਸਮੇਸ਼ ਜੀ ਸਿੰਘਾਂ ਨੂੰ ਨਾਲ ਲੈ ਕੇ ਮਾਧੋ ਦਾਸ ਦੀ ਕੁਟੀਆ ਵਿਚ ਚਲੇ ਗਏ। ਆਪ ਉਸ ਦੇ ਪਲੰਘ ਪਰ ਜਾ ਬੈਠੇ। ਉਸ ਵਕਤ ਮਾਧੋ ਦਾਸ ਬਾਹਰ ਗਿਆ ਹੋਇਆ ਸੀ। ਪਲੰਘ ਪਰ ਬੈਠਣ ਦੇ ਨਾਲ ਹੀ ਆਪ ਨੇ ਸਿੰਘਾਂ ਨੂੰ ਹੁਕਮ ਦਿਤਾ ਕਿ ਬਕਰੇ ਝਟਕਾ ਦਿਉ। ਉਨ੍ਹਾਂ ਨੇ ਬਕਰੇ ਝਟਕਾ ਦਿਤੇ। ਮਾਧੋ ਦਾਸ ਦੇ ਸੇਵਕਾਂ ਨੇ ਉਸ ਨੂੰ ਜਾ ਇਤਲਾਹ ਦਿਤੀ। ਉਹ ਹੰਕਾਰ ਤੇ ਕ੍ਰੋਧ ਵਿਚ ਭਰਿਆ ਪੀਤਾ ਕੁਟੀਆ ਵਿਚ ਪੁਜ ਗਿਆ। ਸ੍ਰੀ ਦਸਮ ਪਾਤਸ਼ਾਹ ਨੂੰ ਪਲੰਘ ਉਤੇ ਬੈਠਾ ਵੇਖ ਕੇ ਬੜਾ ਹੈਰਾਨ ਹੋਇਆ। ਉਸ ਨੇ ਬੜੇ ਜੰਤ੍ਰ ਮੰਤ੍ਰ ਕੀਤੇ, ਬੀਰ ਬੈਤਾਲਾਂ ਦਾ ਅਵਾਹਨ ਕੀਤਾ। ਆਪਣੀਆਂ ਮਾਨਸਿਕ ਸ਼ਕਤੀਆਂ ਨੂੰ ਗੁਰੂ ਜੀ ਦੇ ਵਿਰੁਧ ਵਰਤਿਆ। ਪਰ ਉਸ ਦੀ ਕੋਈ ਪੇਸ਼ ਨਾ ਗਈ। ਹਾਰ ਕੇ ਉਸ ਨੇ

ਚਰਨ ਫੜ ਲਏ ਅਤੇ ਬੇਨਤੀ ਕੀਤੀ—"ਆਪ ਕੌਣ ਹੋ ਅਤੇ ਮੇਰੀ ਕੁਟੀਆ ਵਿਚ ਕਿਸ ਤਰਾਂ ਆਏ ਹੋ ?

ਗੁਰੂ ਸਾਹਿਬ ਨੇ ਉਸ ਨੂੰ ਦਸਿਆ ਕਿ ਤੈਨੂੰ ਮਿਲਣ ਵਾਸਤੇ ਆਏ ਹਾਂ। ਸਾਡਾ ਮੰਤਵ ਤੈਨੂੰ ਸਿੱਧੇ ਰਸਤੇ -ਪਾਣਾ ਹੈ। ਮਾਧੋਦਾਸ ਨੇ ਕਿਹਾ: "ਹਜ਼ੂਰ ਮੈਂ ਆਪ ਦਾ ਬੰਦਾ ਹਾਂ।" ਉਸ ਵਕਤ ਗੁਰੂ ਜੀ ਨੇ ਉਸ ਨੂੰ ਉਪਦੇਸ਼ ਕੀਤਾ:—"ਜਿਸ ਸਮੇਂ ਧਰਮ ਅਤੇ ਦੇਸ ਸੰਕਟ ਵਿਚ ਹੋਵੇ ਇਥੇ ਤੇਰੇ ਭਜਨ ਤਪ, ਰਿਧੀਆਂ ਸਿਧੀਆਂ ਜੰਤ੍ਰ ਮੰਤ੍ਰ ਤੇ ਮਾਨਸਿਕ ਸ਼ਕਤੀਆਂ ਵਿਖਾ ਕੇ ਲੋਕਾਂ ਨੂੰ ਭਰਮਾਉਣ ਦਾ ਕੀ ਲਾਭ ਹੈ ? ਸੂਰਬੀਰ ਤੇ ਕਰਮਯੋਗੀ ਬਣਕੇ ਜ਼ੁਲਮੀ ਰਾਜ ਦੀ ਜੜ੍ਹ ਪੁਟਣ ਲਈ ਤਿਆਰ ਹੋ ਜਾ।"

ਸ੍ਰੀ ਦਸਮੇਸ਼ ਜੀ ਦੇ ਦਰਸ਼ਨ, ਕ੍ਰਿਪਾ ਦ੍ਰਿਸ਼ਟੀ ਤੇ ਉਪਦੇਸ਼ ਨੇ ਮਾਧੋਦਾਸ ਦੀ ਕਾਇਆਂ ਪਲਟ ਦਿਤੀ। ਉਸਦਾ ਸੁਤਾ ਹੋਇਆ ਮਨ ਜਾਗ ਪਿਆ। ਉਸ ਵਿਚ ਇਕ ਨਵੀਂ ਰੂਹ ਫੂਕੀ ਗਈ। ਉਸ ਦੇ ਮਨ ਵਿਚ ਬੀਰਤਾ, ਕੁਰਬਾਨੀ ਤੇ ਦੇਸ਼ ਪਿਆਰ ਦਾ ਸਮੁੰਦਰ ਠਾਠਾਂ ਮਾਰਨ ਲਗ ਪਿਆ। ਉਸ ਦਾ ਅਧਿਆਤਮਿਕ ਤੌਰ ਤੇ ਪੁਨਰ ਜਨਮ ਹੋਇਆ।

ਪਹਿਲੇ ਉਹ ਰਾਜੌਰੀ (ਪੁਣਛ) ਦਾ ਰਾਜਪੂਤ ਹਰਨੀ ਦਾ ਸ਼ਿਕਾਰ ਮਾਰਨ ਕਰਕੇ ਉਸ ਦੇ ਪੇਟ ਵਿਚੋਂ ਨਿਕਲੇ ਹੋਏ ਤੜਫਦੇ ਬੱਚੇ ਨੂੰ ਵੇਖਕੇ ਸਾਧੂ ਬਣ ਗਿਆ। ਉਸ ਨੇ ਬੜਾ ਭਜਨ ਤਪ ਕੀਤਾ। ਹਠ ਜੋਗ ਦੇ ਕਠਨ ਸਾਧਨ ਕਰਕੇ ਰਿਧੀਆਂ ਸਿਧੀਆਂ ਅਤੇ ਮਾਨਸਿਕ ਸ਼ਕਤੀਆਂ ਪ੍ਰਾਪਤ ਕੀਤੀਆਂ।

ਅਖੀਰ ਸ੍ਰੀ ਦਸਮੇਸ਼ ਜੀ ਦੀ ਚਰਨ ਛੋਹ, ਕ੍ਰਿਪਾ ਦ੍ਰਿਸ਼ਟੀ ਤੇ ਅੰਮ੍ਰਿਤ ਪ੍ਰਾਪਤ ਕਰਕੇ ਬੰਦਾ ਸਿੰਘ, ਸੂਰਬੀਰ ਬਹਾਦਰ, ਪੰਜਾਬ ਵਿਚੋਂ ਮੁਗਲ ਰਾਜ ਦੀਆਂ ਜੜ੍ਹਾਂ ਹਿਲਾਉਣ ਵਾਲਾ ਮਹਾਨ ਇਨਕਲਾਬੀ ਸ਼ਹੀਦ ਬਣ ਗਿਆ।

ਗੁਰੂ ਸਾਹਿਬ ਨੇ ਬੰਦੇ ਬਹਾਦਰ ਨੂੰ ਇਕ ਹੁਕਮਨਾਮਾ, ਪੰਜ ਤੀਰ, ਨਗਾਰਾ ਨਿਸ਼ਾਨ ਅਤੇ ਪੰਜ ਸਿੰਘ:—ਬਾਬਾ ਬਿਨੋਦ ਸਿੰਘ, ਕਾਹਨ ਸਿੰਘ* ਭਾਈ ਬਾਜ ਸਿੰਘ, ਰਾਮ ਸਿੰਘ ਤੇ ਬਿਜੈ ਸਿੰਘ ਨਾਲ ਦੇ ਕੇ ਪੰਜਾਬ ਵਲ ਭੇਜਿਆ ਤੇ ਕਿਹਾ : ਖਾਲਸੇ ਦੀ ਤਾਬਿਆ ਤੇ ਜਤੀ ਸਤੀ ਰਹਿਣਾ, ਕਿਸੇ ਗੁਰੂ ਅਸਥਾਨ ਵਿਚ ਗੱਦੀ ਨਹੀਂ ਲਾਉਣੀ। ਗੁਰੂ ਨਹੀਂ ਅਖਵਾਉਣਾ, ਜਦ ਭੀੜ ਬਣੇ ਅਰਦਾਸ ਕਰਨੀ। ਅਸੀਂ ਤੁਹਾਡੇ ਅੰਗ ਸੰਗ ਹਾਂ। ਤੁਸੀਂ ਜ਼ਾਲਮ ਤੇ ਜਾਬਰ ਹਾਕਮਾਂ ਨੂੰ ਸੋਧਣਾ ਹੈ। ਖਾਲਸੇ ਨੂੰ ਰਾਜ ਭਾਗ ਸਭ ਕੁਝ ਪ੍ਰਾਪਤ ਹਵੇਗਾ।

ਗੁਰੂ ਸਾਹਿਬ ਦੇ ਹੁਕਮ ਨਾਲ ਬੰਦੇ ਬਹਾਦਰ ਤੇ ਖਾਲਸੇ ਨੇ ਸਚ ਮੁਚ ਪੰਜਾਬ ਵਿਚੋਂ ਮੁਗਲ ਰਾਜ ਦੀਆਂ ਜੜ੍ਹਾਂ ਹਿਲਾ ਦਿਤੀਆਂ। ਸਰਬੰਸ ਤੇ ਘਰ ਘਾਟ ਵਾਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਾਰ ਨਹੀਂ ਮੰਨੀ। ਉਚੇ ਆਦਰਸ਼ ਲਈ ਲੜਦੇ ਰਹੇ। ਇਸ ਲਈ ਪੰਜਾਬ ਵਿਚ ਬੰਦੇ ਬਹਾਦਰ ਤੇ ਖਾਲਸੇ ਦੀ ਕਾਮਯਾਬੀ ਸਚੇ ਪਾਤਸ਼ਾਹ ਦੇ ਮਹਾਨ ਆਦਰਸ਼ ਤੇ ਨਿਸਚੇ ਕਰ ਅਪਨੀ ਜੀਤ ਕਰੋਂਦੀ ਨਿਸਾਨੀ ਸੀ।

ਜਦ ਬਹਾਦਰ ਸ਼ਾਹ ਨੂੰ ਪਤਾ ਕਿ ਗੁਰੂ ਸਾਹਿਬ ਨੇ ਬੰਦੇ ਤੇ ਸਿੰਘਾਂ ਨੂੰ ਪੰਜਾਬ ਵਲ ਭੇਜਿਆ ਹੈ, ਉਸ ਨੇ ਅਹਿਮਦ ਨਗਰ ਤੋਂ ਭਾਈ ਨੰਦ ਲਾਲ ਤੇ ਕੁਝ ਹੋਰ ਆਦਮੀਆਂ ਨੂੰ ਗਰੂ ਸਾਹਿਬ ਵਲ ਨਾਦੇੜ ਭੇਜਿਆ। ਜਿਸ ਦਾ ਮਕਸਦ ਇਹ ਸੀ ਕਿ ਗੁਰੂ ਜੀ ਬਦੇ ਬਹਾਦਰ ਤੇ ਸਿਖਾਂ ਨੂੰ ਪੰਜਾਬ ਵਿਚ ਗੜ ਬੜ ਕਰਨ ਤੋਂ ਰਕਣ। ਬਾਦਸ਼ਾਹ ਦੀ ਘਬਰਾਹਟ ਦੇ ਤਿੰਨ ਕਾਰਨ ਸਨ :—

---

*ਬਾਬਾ ਬਿਨੋਦ ਸ਼ਿੰਘ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਵੰਸ਼ ਵਿਚੋਂ ਤਰੇਹਣ ਖਤਰੀ ਸਨ। ਬਾਬਾ ਕਾਹਨ ਸਿੰਘ ਉਨ੍ਹਾਂ ਦੇ ਸਪੁਤਰ ਸ਼ਨ। (ਮਹਾਨ ਕੋਸ਼ ਪੰਨਾ ੬੫੩)

ਦੱਖਣ ਵਿਚ ਇਕ ਤੇ ਉਸ ਦਾ ਭਰਾ ਕਾਮ ਬਖਸ਼ ਬਗਾਵਤ ਕਰ ਰਿਹਾ ਸੀ, ਜਿਸ ਨੂੰ ਦਬਾਉਣ ਲਈ ਉਹ ਗਿਆ ਸੀ। ਦੂਸਰੇ ਮਰਹੱਟੇ ਵਿਰੋਧੀ ਸਨ। ਇਸ ਹਾਲਤ ਵਿਚ ਉਹ ਪੰਜਾਬ ਵਿਚ ਬੰਦੇ ਬਹਾਦਰ ਦੀ ਅਗਵਾਈ ਹੇਠ ਸਿੱਖਾਂ ਵਲੋਂ ਗੜਬੜ ਕਰਨੀ ਹਾਨੀਕਾਰਕ ਸਮਝਦਾ ਸੀ।

ਬਹਾਦਰ ਸ਼ਾਹ ਦੇ ਭੇਜੇ ਹੋਏ ਭਾਈ ਨੰਦ ਲਾਲ ਤੇ ਕੁਝ ਹੋਰ ਆਦਮੀ ਨਾਦੇੜ ਪੁਜੇ। ਉਨ੍ਹਾਂ ਨੇ ਗੁਰੂ ਜੀ ਨਾਲ ਬਾਦਸ਼ਾਹ ਵਲੋਂ ਸਾਰੀ ਗੱਲ ਬਾਤ ਕੀਤੀ। ਭਾਈ ਨੰਦ ਲਾਲ ਨੇ ਬੇਨਤੀ ਕੀਤੀ:–"ਸਚੇ ਪਾਤਸ਼ਾਹ! ਚਿਠੀ ਲਿਖ ਦਿਉ ਤਾਂ ਕਿ ਬਾਦਸ਼ਾਹ ਦੀ ਤਸਲੀ ਹੋ ਜਾਵੇ।"

ਗੁਰੂ ਸਾਹਿਬ ਜੀ ਨੇ ਫੁਰਮਾਇਆ,–"ਪੰਜਾਬ ਵਿਚ ਜੋ ਕੁਝ ਹੋ ਰਿਹਾ ਹੈ, ਇਹ ਅਕਾਲ ਪੁਰਖ ਦਾ ਹੁਕਮ ਹੈ। ਜ਼ਾਲਮਾਂ ਤੇ ਜਾਬਰਾਂ ਨੂੰ ਦੰਡ ਤਾਂ ਉਸ ਨੇ ਦੇਣਾ ਹੀ ਹੈ।"

ਗੁਰੂ ਸਾਹਿਬ ਦਾ ਉਤਰ ਮਿਲਣ ਪਰ ਬਾਦਸ਼ਾਹ ਅਹਿਮਦ ਨਗਰ ਤੋਂ ਗੋਲ ਕੁੰਡੇ ਨੂੰ ਜਾਂਦਾ ਹੋਇਆ ਆਪ ਦੇ ਦਰਸ਼ਨ ਕਰਨ ਲਈ ਨਾਦੇੜ ਪੁਜ ਗਿਆ। ਉਸ ਨੇ ਕੁਝ ਦਿਨ ਨਾਦੇੜ ਵਿਚ ਕਿਆਮ ਕੀਤਾ। ਰਾਜਨੀਤਕ ਸਥਿਤੀ ਬਾਰੇ ਮਹਾਰਾਜ ਨਾਲ ਗਲ ਬਾਤ ਕੀਤੀ। ਇਕ ਦਿਨ ਗੁਰੂ ਸਾਹਿਬ ਗੁਦਾਵਰੀ ਦੇ ਕੰਢੇ ਬੈਠੇ ਹੋਏ ਸਨ। ਬਾਦਸ਼ਾਹ ਨੇ ਇਕ ਹੀਰਾ ਤੇ ਮੋਹਰਾਂ ਭੇਟ ਕੀਤੀਆਂ। ਗੁਰੂ ਜੀ ਨੇ ਜਲ ਪ੍ਰਵਾਹ ਕਰ ਦਿਤੀਆਂ।

ਇਕ ਸੁਦਾਗਰ ਭਾਈ ਗੁਰਦਿਤੇ ਨੇ ਬਹੁਤ ਕੀਮਤੀ ਨਗੀਨਾ ਭੇਟ ਕੀਤਾ। ਗੁਰੂ ਜੀ ਨੇ ਉਹ ਗੁਦਾਵਰੀ ਵਿਚ ਸੁਟ ਦਿਤਾ। ਇਹ ਵੇਖ ਕੇ ਭਾਈ ਗੁਰਦਿਤੇ ਦੇ ਮਨ ਵਿਚ ਖਿਆਲ ਆਇਆ–"ਮੇਰਾ ਭੇਟ ਕੀਤਾ ਹੋਇਆ ਬਹੁਤ ਕੀਮਤੀ ਨਗੀਨਾ ਗੁਰੂ ਜੀ ਨੇ ਬੇ-ਪ੍ਰਵਾਹੀ ਕਰਕੇ ਨਦੀ ਵਿਚ ਸੁਟ ਦਿਤਾ ਹੈ। ਉਸ ਦੀ ਕਦਰ ਨਹੀਂ ਕੀਤੀ।"

ਅੰਤਰਜਾਮੀ ਸਤਿਗੁਰੂ ਜੀ ਨੇ ਭਾਈ ਗੁਰਦਿਤੇ ਦੀ ਮਨੋ ਬ੍ਰਿਤੀ ਨੂੰ ਵੇਖ ਕੇ ਕਿਹਾ: ਭਾਈ ਜੀ! ਤੁਸੀਂ ਆਪਣਾ ਕੀਮਤੀ ਨਗੀਨਾ ਗੁਦਾਵਰੀ ਵਿਚੋਂ ਲਭਣ ਦਾ ਜਤਨ ਕਰੋ। ਸ਼ਾਇਦ ਮਿਲ ਹੀ ਜਾਏ ?

ਭਾਈ ਗੁਰਦਿਤੇ ਨੇ ਜਲ ਵਿਚ ਪ੍ਰਵੇਸ਼ ਕਰਕੇ ਨਗੀਨਾ ਲਭਣ ਦਾ ਜਤਨ ਕੀਤਾ। ਉਸ ਨੂੰ ਇਉਂ ਪ੍ਰਤੀਤ ਹੋਇਆ ਕਿ ਉਥੇ ਉਹੋ ਜੇਹੇ ਕਈ ਨਗੀਨੇ ਪਏ ਹੋਏ ਹਨ। ਇਹ ਵੇਖ ਕੇ ਉਸ ਦਾ ਅਭਿਮਾਨ ਦੂਰ ਹੋ ਗਿਆ। ਉਸ ਨੇ ਇਹ ਸਮਝ ਲਿਆ ਕਿ ਜਿਸ ਧਨ ਪਦਾਰਥ,ਸੋਨੇ, ਚਾਂਦੀ, ਹੀਰੇ ਮੋਤੀ, ਅਤੇ ਨਗੀਨਿਆਂ ਨੂੰ ਅਸੀਂ ਬਹੁਤ ਕੀਮਤੀ ਦੁਰਲਭ ਅਤੇ ਜੀਵਨਾਧਾਰ ਸਮਝਦੇ ਹਾਂ, ਗੁਰੂ ਸਾਹਿਬ ਦੀ ਉਨ੍ਹਾਂ ਨਾਲ ਕੋਈ ਪਕੜ ਨਹੀਂ।

ਜਿਸ ਥਾਂ ਤੇ ਗੁਰੂ ਜੀ ਨੇ ਨਗੀਨਾ ਗੁਦਾਵਰੀ ਵਿਚ ਸੁਟਿਆ ਸੀ, ਉਸ ਦਾ ਨਾਂ ਗੁਰਦਵਾਰਾ ਨਗੀਨਾ ਘਾਟ ਹੈ। ਦੂਜਾ ਅਸਥਾਨ ਹੀਰਾ ਘਾਟ ਹੈ। ਜਿਥੇ ਗੁਦਾਵਰੀ ਦੇ ਕਢੇ ਜੰਗਲ ਵਿਚ ਬਹਾਦਰ ਸ਼ਾਹ ਨਾਲ ਸ਼ਿਕਾਰ ਖੇਡਦੇ ਰਹੇ, ਉਸ ਦਾ ਨਾਂ ਗੁਰਦੁਆਰਾ ਸ਼ਿਕਾਰ ਘਾਟ ਹੈ। ਇਹ ਨਗਰ ਤੋਂ ਦਸ ਬਾਰਾਂ ਮੀਲ ਦੂਰ ਹੈ।

**ਮਾਤਾ ਸਾਹਿਬ ਦੇਵੀ ਜੀ ਨੂੰ ਦਿਲੀ ਭੇਜਣਾ—**

ਨਾਦੇੜ ਤੋਂ ਸ੍ਰੀ ਦਸਮੇਸ਼ ਜੀ ਨੇ ਆਪਣੇ ਮਹਿਲ ਮਾਤਾ ਸਾਹਿਬ ਦੇਵੀ ਨੂੰ ਕਿਹਾ ਕਿ ਉਹ ਦਿਲੀ ਵਿਚ ਸੁੰਦਰੀ ਜੀ ਪਾਸ ਚਲੇ ਜਾਣ। ਮਾਤਾ ਸਾਹਿਬ ਦੇਵੀ ਜੀ ਨੇ ਕਿਹਾ —"ਸਚੇ ਪਾਤਸ਼ਾਹ ਮੇਰਾ ਆਸਰਾ ਤਾਂ ਆਪ ਹੀ ਹੋ। ਮੈਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੋ। ਮੇਰਾ ਕੋਈ ਪੁਤਰ, ਸੰਤਾਨ ਅਤੇ ਪ੍ਰੀਵਾਰ ਨਹੀਂ ਹੈ। ਮੈਂ ਕਿਸ ਦੇ ਆਸਰੇ ਜੀਵਨ ਬਤੀਤ ਕਰਾਂਗੀ ?

ਸ੍ਰੀ ਦਸਮੇਸ਼ ਜੀ ਨੇ ਸਾਹਿਬ ਦੇਵੀ ਜੀ ਨੂੰ ਧੀਰਜ ਦਿੰਦੇ ਹੋਏ ਕਿਹਾ:—

'ਤੁਹਾਡਾ ਪੁਤਰ ਖਾਲਸਾ ਪੰਥ ਹੈ, ਜੋ ਅਸੀਂ ਤੇਰੀ ਗੋਦ ਵਿਚ ਪਾਇਆ ਹੈ। ਇਹ ਤੇਰੀ ਸੇਵਾ ਕਰੇਗਾ। ਅਸੀਂ ਹੁਣ ਹੋਰ ਦੇਸ਼ ਨੂੰ ਚਲੇ ਜਾਣਾ ਹੈ। ਤੁਸੀਂ ਸੁੰਦਰੀ ਜੀ ਪਾਸ ਦਿਲੀ ਜਾ ਕੇ ਰਹਿਣਾ।

ਸ੍ਰੀ ਸਾਹਿਬ ਦੇਵੀ ਜੀ ਨੇ ਬੇਨਤੀ ਕੀਤੀ:-ਮੇਰਾ ਪ੍ਰਣ ਹੈ ਕਿ ਆਪ ਦੇ ਦਰਸ਼ਨ ਕੀਤੇ ਬਿਨਾਂ ਅੰਨ ਜਲ ਨਹੀਂ ਛਕਣਾ ?''

ਗੁਰੂ ਸਾਹਿਬ ਨੇ ਆਪਣੇ ਸਸ਼ਤਰ ਦੇ ਕੇ ਕਿਹਾ : ''ਜਦ ਵੀ ਸਵੇਰ ਦੇ ਵਕਤ ਇਸ਼ਨਾਨ ਤੇ ਗੁਰਬਾਣੀ ਦਾ ਪਾਠ ਕਰ ਕੇ ਇਨਾਂ ਸ਼ਸਤਰਾਂ ਦੇ ਦਰਸ਼ਨ ਕਰੋਗੇ, ਉਸ ਵਕਤ ਅੰਤ੍ਰੀਵ ਸਾਡੇ ਦਰਸਨ ਹੋਣਗੇ।

ਮਾਤਾ ਸਾਹਿਬ ਦੇਵੀ ਜੀ ਹੁਕਮ ਦੀ ਪਾਲਨਾ ਕਰਦੇ ਹੋਏ ਨਾਦੇੜ ਤੋਂ ਦਿਲੀ ਆ ਗਏ। ਉਨ੍ਹਾਂ ਨੇ ਮਾਤਾ ਸੁੰਦਰੀ ਜੀ ਪਾਸ ਨਿਵਾਸ ਕੀਤਾ। ਦੋਹਾਂ ਮਾਤਾਵਾਂ ਦੇ ਹੁਕਮ ਨਾਮੇ ਸ਼ਿਖ ਸੰਗਤਾਂ ਦੇ ਨਾਮ ਜਾਰੀ ਹੁੰਦੇ ਰਹੇ। ਸਿਖੀ ਨੇ ਉਨ੍ਹਾਂ ਦਾ ਸਤਕਾਰ ਨਾਲ ਪਾਲਣ ਕੀਤਾ।

## ਗੁਰੂ ਜੀ ਪਰ ਪਠਾਣਾਂ ਦਾ ਵਾਰ

ਸ੍ਰੀ ਦਸਮੇਸ਼ ਜੀ ਨਾਦੇੜ ਵਿਚ ਬਿਰਾਜਮਾਨ ਸਨ। ਇਕ ਦਿਨ ਸ਼ਾਮ ਦੇ ਵਕਤ ਦੋ ਪਠਾਣ ਆਪ ਦੀ ਮੁਲਾਕਾਤ ਲਈ ਹਾਜ਼ਰ ਹੋਏ। ਉਨ੍ਹਾਂ ਨੇ ਤੰਬੂ ਵਿਚ ਮਹਾਰਾਜ ਨਾਲ ਮੁਲਾਕਾਤ ਕੀਤੀ। ਪਠਾਣਾਂ ਨੇ ਆਪ ਦੇ ਪੇਟ ਵਿਚ ਖੰਜਰ ਮਾਰਿਆ। ਮਹਾਰਾਜ ਨੇ ਇਕ ਪਠਾਣ ਜਮਸ਼ੇਦ ਖਾਂ ਨੂੰ ਆਪਣੀ ਸ੍ਰੀ ਸਾਹਿਬ ਨਾਲ ਉਥੇ ਹੀ ਝਟਕਾ ਦਿਤਾ। ਦੂਜਾ ਗੁਲ ਖਾਂ ਭਜ ਤੁਰਿਆ। ਉਸ ਨੂੰ ਕੈਂਪ ਦੇ ਪਹਿਰੇਦਾਰ ਸਿੰਘਾਂ ਨੇ ਪਾਰ ਬੁਲਾਇਆ।

ਗੁਰੂ ਸਾਹਿਬ ਦੇ ਪੇਟ ਦਾ ਜ਼ਖਮ ਬਹੁਤ ਡੂੰਘਾ ਸੀ। ਉਸ ਨੂੰ ਸੀਤਾ ਗਿਆ। ਕਈ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ

ਕਿ ਬਹਾਦਰਸ਼ਾਹ ਉਸ ਵਕਤ ਬਿਦਰ ਰਿਆਸਤ ਹੈਦਰਾਬਾਦ ਵਿਚ ਸੀ ਜਦ ਉਸ ਨੂੰ ਪਤਾ ਲਗਾ, ਉਸ ਨੇ ਆਪਣਾ ਜਰਾਹ ਜਾਂ ਡਾਕਟਰ ਗੁਰੂ ਜੀ ਦੇ ਜ਼ਖਮ ਸੀਉਣ ਤੇ ਇਲਾਜ ਲਈ ਭੇਜਿਆ।

ਇਸ ਘਟਨਾ ਬਾਰੇ ਇਤਿਹਾਸ ਵਿਚ ਤਿੰਨ ਗਲਾਂ ਮਿਲ-ਦੀਆਂ ਹਨ:–

(੧) ਗੁਰੂ ਜੀ ਪਰ ਵਾਰ ਕਰਨ ਵਾਲੇ ਪਠਾਣ ਪੈਂਦੇ ਖਾਂ ਦੇ ਪੋਤਰੇ ਸਨ ਜੋ ਕਰਤਾਰ ਪੁਰ ਦੇ ਜੰਗ ਵਿਚ ਨਮਕ ਹਰਾਮ ਹੋ ਕੇ ਛੇਵੇਂ ਸਤਿਗੁਰੂ ਵਿਰੁਧ ਲੜਿਆ ਸੀ। ਉਨ੍ਹਾਂ ਪਠਾਣਾਂ ਨੂੰ ਗੁਰੂ ਜੀ ਨੇ ਸ਼ਤਰੰਜ ਖੇਡਦਿਆਂ ਉਨ੍ਹਾਂ ਦੇ ਦਾਦੇ ਦਾ ਕਤਲ ਚੇਤੇ ਕਰਵਾਇਆ।

(੨) ਪਠਾਣਾਂ ਨੇ ਗੁਰੂ ਜੀ ਕੋਲ ਘੋੜੇ ਵੇਚੇ ਸਨ, ਘੋੜਿਆਂ ਦੀ ਕੀਮਤ ਬਾਰੇ ਝਗੜਾ ਹੋਇਆ।

(੩) ਇਹ ਪਠਾਣ ਵਜੀਰ ਖਾਂ ਸੂਬਾ ਸਰਹਿੰਦ ਜਾਂ ਬਾਦਸ਼ਾਹ ਨੇ ਗੁਰੂ ਜੀ ਨੂੰ ਕਤਲ ਕਰਨ ਲਈ ਭੇਜੇ ਸਨ।

ਜੇ ਪਹਿਲੀ ਗਲ ਸਹੀ ਮੰਨੀ ਜਾਏ ਤਾਂ ਇਸ ਦਾ ਮਤਲਬ ਇਹ ਹੈ ਕਿ ਗੁਰੂ ਜੀ ਨੇਆਪ ਪਠਾਣਾਂ ਨੂੰ ਉਕਸਾਕੇ ਜਾਂ ਪ੍ਰੇਰਨਾਂ ਦੇ ਕੇ ਮੌਤ ਸਹੇੜੀ। ਮਹਾਂਬਲੀ ਸਤਿਗੁਰੂ ਤੋਂ ਇਸ ਦੀ ਆਸ ਨਹੀਂ ਹੋ ਸਕਦੀ। ਕਿਉਂਕਿ ਉਹ ਆਸ਼ਾਵਾਦੀ ਤੇ ਚੜ੍ਹਦੀ ਕਲਾ ਦੇ ਮਾਲਕ ਸਨ।

ਦੂਜੀ ਰਹੀ ਘੋੜਿਆਂ ਦੀ ਕੀਮਤ ਤੋਂ ਝਗੜਾ ਹੋਣ ਦੀ ਸਾਖੀ। ਇਹ ਵੀ ਕਲਪਤ ਅਤੇ ਨਿਰਮੂਲ ਹੈ। ਕਿਉਂਕਿ ਗੁਰੂ ਸਾਹਿਬ ਵਿਹਾਰ ਦੇ ਅਤਿ ਸੁਚੇ ਸਨ। ਸਾਰੀ ਉਮਰ ਉਨ੍ਹਾਂ ਦਾ ਕਿਸੇ ਨਾਲ ਵਿਹਾਰਕ ਝਗੜਾ ਨਹੀਂ ਹੋਇਆ। ਉਨ੍ਹਾਂ ਨੇ ਪਠਾਣਾਂ ਨਾਲ ਘੋੜਿਆਂ ਦੇ ਮੂਲ ਬਾਰੇ ਕੀ ਝਗੜਾ ਕਰਨਾ ਸੀ?

ਤੀਸਰੀ ਗਲ ਹੈ ਕਿ ਸੂਬਾ ਸਰਹਿੰਦ ਜਾਂ ਬਹਾਦਰ ਸ਼ਾਹ ਵਲੋਂ ਕਤਲ ਕਰਾਉਣ ਦੀ ਸਾਜ਼ਸ, ਇਹ ਕੋਈਵਡੀ ਗਲ ਨਹੀਂ।

ਬਹਾਦਰਸ਼ਾਹ ਉਸ ਵਕਤ ਹੈਦਰਾਬਾਦ ਵਿਚ ਸੀ। ਸੰਭਵ ਹੈ, ਉਸ ਦੇ ਮਨ ਵਿਚ ਵੀ ਖ਼ਿਆਲ ਆਇਆ ਹੋਵੇ ਹੈ ਕਿ ਗੁਰੂ ਸਾਹਿਬ ਅਧੀਨਗੀ ਕਬੂਲ ਨਹੀਂ ਕਰਦੇ, ਇਸ ਲਈ ਇੰਨਾ ਦਾ ਅੰਤ ਹੀ ਕਰ ਦਿਓ। ਰਾਜਨੀਤਕ ਦ੍ਰਿਸ਼ਟੀ ਕੋਣ ਨਾਲ ਇਹ ਗਲ ਹੋ ਸਕਦੀ ਹੈ।

ਹਕੀਕਤ ਇਹ ਹੈ ਕਿ ਗੁਰੂ ਜੀ ਤੇ ਬਹਾਦਰ ਸ਼ਾਹ ਦੀ ਸੁਲਾਹ ਕਰਕੇ ਵਜ਼ੀਰ ਖਾਂ ਸੂਬਾ ਸਰਹਿੰਦ ਨੂੰ ਇਹ ਡਰ ਸੀ ਕਿ ਉਸ ਨੇ ਗੁਰੂ ਸਾਹਿਬ ਦੇ ਦੋ ਛੋਟੇ ਸਾਹਿਬਜ਼ਾਦਿਆਂ ਸਾਹਿਬ ਜੋਰਾਵਰ ਸਿੰਘ ਸਾਹਿਬ ਫਤਹਿ ਸਿੰਘ ਤੇ ਬਿਰਧ ਮਾਤਾ ਗੁਜਰੀ ਨੂੰ ਸ਼ਹੀਦ ਕਰਨ ਦਾ ਜੋ ਘੋਰ ਅਪਰਾਧ ਤੇ ਪਾਪ ਕੀਤਾ ਹੈ, ਉਸ ਦੀ ਉਸ ਨੂੰ ਸਜ਼ਾ ਨਾ ਮਿਲੇ। ਇਸ ਲਈ ਸੂਬੇ ਨੇ ਦੋ ਪਠਾਣ ਭਾੜੇ ਉਤੇ ਕਰਕੇ ਗੁਰੂ ਜੀ ਨੂੰ ਕਤਲ ਕਰਨ ਲਈ ਨਾਂਦੇੜ ਭੇਜੇ। ਪਹਿਲੇ ਉਹ ਪਠਾਣ ਗੁਰੂ ਜੀ ਦਾ ਪਤਾ ਕਰਨ ਲਈ ਦਿਲੀ ਵਿਚ ਮਾਤਾ ਸੁੰਦਰੀ ਨੂੰ ਮਿਲੇ। ਗੁਰੂ ਸਾਹਿਬ ਦਾ ਪਤਾ ਕਰਕੇ ਨਾਂਦੇੜ ਪੁਜੇ। ਗਿਣੀ ਮਿਥੀ ਸਾਜ਼ਸ ਅਨੁਸਾਰ ਉਨਾਂ ਪਠਾਣਾਂ ਨੇ ਮੁਲਾਕਾਤ ਦੇ ਬਹਾਨੇ ਗੁਰੂ ਸਾਹਿਬ ਪਰ ਮਾਰੂ ਹਮਲਾ ਕੀਤਾ।

ਅਸੀਂ ਪਿਛੇ ਦਸ ਆਏ ਹਾਂ ਕਿ ਜਮਸ਼ੈਦ ਖਾਂ ਨੇ ਮਹਾਰਾਜ ਦੇ ਪੇਟ ਵਿਚ ਜੋ ਖੰਜਰ ਮਾਰਿਆ, ਉਸ ਦੇ ਜਖਮ ਬਹੁਤ ਡੂੰਘੇ ਸਨ। ਉਹ ਜ਼ਖਮ ਸੀਤੇ ਗਏ, ਪਰ ਅਜੇ ਅਲੇ ਸਨ। ਗੁਰੂ ਸਾਹਿਬ ਨੂੰ ਵਧੇਰੇ ਅਰਾਮ ਦੀ ਲੋੜ ਸੀ ਤਾਂ ਕਿ ਜ਼ਖਮ ਰਾਜ਼ੀ ਹੋ ਜਾਂਦੇ ਪਰ ਅਕਾਲ ਪੁਰਖ ਦਾ ਭਾਣਾ ਅਮਿਟ ਸੀ।ਕਮਾਨ ਚੜ੍ਹਾਉਣ ਕਰਕੇ ਟਾਂਕੇ ਟੁਟ ਗਏ। ਸਤਿਗੁਰੂ ਜੀ ਨੇ ਫੁਰਮਾਇਆ:—"ਹੁਣ ਸਾਡਾ ਅੰਤ ਸਮਾਂ ਨੇੜੇ ਆ ਗਿਆ ਹੈ। ਹੋਰ ਕੋਈ ਉਪਾ ਕਰਨ ਦੀ ਲੋੜ ਨਹੀਂ, ਅਸੀਂ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਨਿਵਾਸ ਕਰਨਾ ਹੈ।

## ੧੧.

# ਸ੍ਰੀ ਦਸਮੇਸ਼ ਜੀ ਦਾ ਸਚਖੰਡ ਪ੍ਰਵੇਸ਼

### ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ, ਖਾਲਸੇ ਨੂੰ ਉਪਦੇਸ਼, ਜੋਤੀ ਜੋਤ ਸਮਾਉਣ ਦਾ ਦਿਸ਼ ਤੇ ਅੰਤਮ ਸੰਸਕਾਰ

ਨਾਮ ਰੂਪ ਕਰਕੇ ਦਿਸਦੇ ਜਗਤ ਵਿਚ ਕੋਈ ਸਥਿਰਤਾ ਨਹੀਂ ਹੈ । ਸੂਰਜ, ਚੰਨ, ਤਾਰੇ, ਪ੍ਰਿਥਵੀ, ਸਜੀਵ ਤੇ ਨਿਰਜੀਵ ਰਚਨਾ ਬਦਲਨ ਹਾਰ ਹੈ । ਪ੍ਰਾਕ੍ਰਿਤਕ ਜਗਤ ਦੀਆਂ ਤਿੰਨ ਹਾਲਤਾਂ ਜ਼ਰੂਰੀ ਹਨ:–ਤਬਦੀਲੀ ਜਾਂ ਪ੍ਰੀਵਰਤਨਾ, ਵਿਕਾਸ ਅਤੇ 'ਜੋ ਦੀਸੈ ਸੋ ਸਗਲ ਬਿਨਾਸੈ । ਜਿਨਾਂ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਬਣੀ ਹੈ, ਜਦ ਉਹਨਾਂ ਦੇ ਬਿਜਲਈਕਣ, ਆਪਣੇ ਨਾਂਭੀ ਕੇਂਦਰ ਦੁਆਲੇ ਘੁੰਮੀ ਜਾਂਦੇ ਹਨ, ਉਸ ਹਾਲਤ ਵਿਚ ਸਥਿਰਤਾ ਕਿਸ ਤਰਾਂ ਹੋ ਸਕਦੀ ਹੈ ? ਇਸੇ ਲਈ ਸ੍ਰੀ ਦਸਮ ਪਾਤਸ਼ਾਹ ਨੇ ਕਿਹਾ ਹੈ:–

ਜਿਤੇ ਦੇਵ ਰਾਯੰ । ਸਭੈ ਅੰਤ ਜਾਯੰ ।
ਬਿਨਾ ਸਰਨ ਤਾਕੀ ਨਹੀ ਔਰ ਓਟੰ ।
ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ।

[ਬਚਿਤਰ ੧-੭੨-੭੭

ਪਿਛੇ ਦਸ ਆਏ ਹਾਂ ਕਿ ਸ੍ਰੀ ਦਸਮੇਸ਼ ਜੀ ਪਰ ਦੋ ਪਠਾਣਾਂ ਨੇ ਮਾਰੂ ਹਮਲਾ ਕੀਤਾ । ਇਕ ਦਿਨ ਨਾਦੇੜ ਵਿਚ ਜਦ

ਆਪ ਨੇ ਕਮਾਨ ਚੜ੍ਹਾਈ, ਪੇਟ ਦੇ ਟਾਂਕੇ ਟੁਟ ਗਏ। ਇਸ ਪਰ ਖਾਲਸੇ ਨੂੰ ਜੋਤੀ ਜੋਤ ਸਮਾਉਣ ਦਾ ਬਚਨ ਕੀਤਾ। ਉਸ ਵਕਤ ਸਿੰਘਾਂ ਵਿਚ ਤੀਬਰ ਵੈਰਾਗ ਤੇ ਕਰੁਣਾਰਸ ਛਾ ਗਿਆ। ਬਹੁਤ ਸਾਰੇ ਸਿੰਘਾਂ ਦੇ ਨੇਤਰ ਸਜਲ ਹੋ ਗਏ। ਉਹਨਾਂ ਦੇ ਰੋਮ ਰੋਮ ਵਿਚ ਸਦੀਵੀ ਵਿਛੋੜੇ ਦਾ ਖਿਆਲ ਕਰਕੇ ਪੀੜ ਹੋ ਰਹੀ ਸੀ। ਉਸ ਹਾਰਦਿਕ ਦੁਖ ਤੇ ਪੀੜ ਨੂੰ ਸ਼ਬਦਾਂ ਵਿਚ ਰੂਪ ਮਾਨ ਨਹੀਂ ਕੀਤਾ ਜਾ ਸਕਦਾ ਹੈ।

ਸ੍ਰੀ ਦਸਮੇਸ਼ ਜੀ ਨੇ ਨਾਦੇੜ ਵਿਚ ਸਚਖੰਡ ਪ੍ਰਵੇਸ਼ ਕਰਨ ਤੋਂ ਪਹਿਲਾਂ ਦੋ ਗਲਾਂ ਸਪਸ਼ਟ ਕਰ ਦਿਤੀਆਂ। ਇਕ ਇਹ ਕਿ ਖਾਲਸਾ ਗੁਰੂ ਰੂਪ ਹੈ। ਦੂਸਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਦੇ ਕੇ 'ਬਾਣੀ ਗੁਰੂ ਗੁਰੂ ਹੈ ਬਾਣੀ' ਦੇ ਸਿਧਾਂਤ ਨੂੰ ਦ੍ਰਿੜ ਕਰਵਾਇਆ, ਸੰਮਤ ੧੭੫੬ ਵਿਚ ਆਨੰਦ ਪੁਰ ਵਿਚ ਦਸਮ ਪਾਤਸ਼ਾਹ ਨੇ ਪੰਜ ਪਿਆਰਿਆ ਨੂੰ ਅੰਮ੍ਰਿਤ ਛਕਾਉਣ ਸਮੇਂ ਗੁਰ ਮੰਤ੍ਰ ਦੇਣ ਤੇ ਸਮਾਜਕ ਵਿਧਾਨ ਤੇ ਦੰਡ ਦਾ ਅਧਿਕਾਰ ਦੇ ਕੇ ਇਹ ਸਾਬਤ ਕਰ ਦਿਤਾ ਸੀ ਕਿ ਅਗੋਂ ਲਈ ਖਾਲਸੇ ਦਾ ਕੋਈ ਸਖਸ਼ੀ ਗੁਰੂ ਨਹੀਂ ਹੋਵੇਗਾ। ਗੁਰਤਾ ਦੇ ਅਧਿਕਾਰ ਖਾਲਸਾ ਪੰਥ ਵਿਚ ਮੁੰਤਕਿਲ ਕਰ ਦਿਤੇ ਸਨ।

ਕਈ ਵੇਰ ਸ਼ਖਸ਼ੀ ਗੁਰੂ ਡਮ ਨਾਲ ਜੋ ਖਰਾਬੀਆਂ ਪੈਦਾ ਹੁੰਦੀਆਂ ਹਨ, ਉਹ ਨਹੀਂ ਹੋਣਗੀਆਂ। ਖਾਲਸਾ ਪੰਥ ਕਿਸੇ ਇਕ ਵਿਅਕਤੀ ਦੇ ਅਧੀਨ ਨਹੀਂ ਹੋਵੇਗਾ, ਉਸ ਦਾ ਘੇਰਾ ਬਹੁਤ ਵਿਸ਼ਾਲ ਹੈ।

'ਗਿਆਨ ਗੁਰੂ ਆਤਮ ਉਪਦੇਸ਼ਹੁ' ਅਨੁਸਾਰ ਗੁਰਬਾਣੀ ਅਕਾਲ ਪੁਰਖ ਦਾ ਗਿਆਨ, ਸਤਿਗੁਰੂਆਂ ਤੇ ਸੰਤਾਂ ਭਗਤਾਂ ਦਾ ਅਨੁਭਵ ਪ੍ਰਕਾਸ਼ ਹੈ। ਜਿਸ ਵਿਚ ਮਨੁਖੀ ਦੋਸ਼ ਨਹੀਂ। ਇਸ ਲਈ ਸ੍ਰੀ ਦਸਮੇਸ਼ ਜੀ ਨੇ ਗੁਰਬਾਣੀ ਨੂੰ ਆਪਣਾ ਆਤਮਿਕ ਸਰੂਪ ਦਸ ਕੇ ਉਸ ਦੇ ਪ੍ਰਕਾਸ਼ ਵਿਚ ਚਲਣ ਦੀ ਆਗਿਆ ਕੀਤੀ।

ਪੁਰਾਤਨ ਰਾਜਨੀਤੀ ਤੇ ਮਜ਼ਬ ਵਿਚ ਵਿਅਕਤੀ ਪੂਜਾ ਦੀ ਪ੍ਰਧਾਨਤਾ ਰਹੀ ਹੈ । ਰਾਜੇ ਜਾਂ ਬਾਦਸ਼ਾਹ ਨੂੰ ਲੋਕੀਂ ਸਰਬ ਸਮਰਥ, ਨਿਰਦੋਸ਼ ਤੇ ਈਸ਼੍ਵਰ ਦਾ ਅਵਤਾਰ ਮੰਨਦੇ ਸਨ ।

ਕਿਸੇ ਰਾਜੇ ਦਾ ਹੁਕਮ ਕਾਨੂੰਨ ਸਮਝਿਆ ਜਾਂਦਾ ਸੀ । ਰਾਜਨੀਤਕ ਸੱਤਾ ਇਕ ਵਿਅਕਤੀ ਵਿਚ ਸੀਮਤ ਹੋਣ ਦਾ ਨਤੀਜਾ ਇਹ ਹੋਇਆ ਕਿ ਹਲਾਕੂ ਖਾਂ, ਚੰਗੇਜ ਖਾਂ, ਤੇ ਤੈਮੂਰ ਵਰਗੇ ਕਈ ਜਾਬਰ ਹੋਏ, ਜਿਨਾਂ ਦੇ ਇਕ ਇਸ਼ਾਰੇ ਨਾਲ ਲੱਖਾਂ ਬੇਗੁਨਾਹ ਇਨਸਾਨਾਂ ਨੂੰ ਕਤਲ ਕੀਤਾ ਗਿਆ । ਲਹੂ ਦੀ ਹੋਲੀ ਖੇਡਣ ਵਾਲੀਆਂ ਲੜਾਈਆਂ ਹੋਈਆਂ । ਮਜ਼ਬ ਦੇ ਨਾਂ ਪਰ ਈਸਾਈਆਂ ਤੇ ਮੁਸਲਮਾਨਾਂ ਦੇ ਜੰਗ ਹੋਏ ।

ਸਦੀਆਂ ਦੇ ਬਾਅਦ ਲੋਕਾਂ ਨੇ ਇਕ ਪਰਖੀ ਰਾਜ ਨੂੰ ਲੋਕ ਰਾਜ ਦੇ ਰੂਪ ਵਿਚ ਬਦਲਿਆ । ਇਸੇ ਤਰਾਂ ਮਜ਼ਬ ਵਿਚ ਵੀ ਕਈ ਦੰਭੀਆਂ ਤੇ ਪਖੰਡੀਆਂ ਨੇ ਘੋਰ ਪਾਪ ਕੀਤੇ ਹਨ । ਆਪਣੇ ਆਪ ਨੂੰ ਈਸਵਰ ਦਾ ਅਵਤਾਰ ਤੇ ਸਾਨੀ ਦਸਕੇ ਆਪਣੀ ਪੂਜਾ ਕਰਵਾਉਂਦੇ ਰਹੇ।

ਯੂਰਪ ਵਿਚ ਤੀਸਰੀ ਸਦੀ ਈਸਵੀ ਤੋਂ ਲੈ ਕੇ ਸੋਲਵੀਂ ਸਦੀ ਤੀਕ ਸੇਂਟ ਪੀਟਰ ਦੇ ਗਿਰਜੇ ਵਿਟੀਕਨ (ਰੋਮ) ਇਟਲੀ ਦੀ ਮਜ਼ਬ ਤੇ ਰਾਜਨੀਤੀ ਵਿਚ ਪ੍ਰਮੁਖਤਾ ਰਹੀ ਹੈ । ਪਾਦਰੀਆਂ ਨੇ ਮਜ਼ੂਬ ਦੀ ਆੜ ਵਿਚ ਅਨੇਕ ਪਾਪ ਤੇ ਕੁਕਰਮ ਕੀਤੇ । ਜਿਸ ਦਾ ਨਤੀਜਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਮਾਰਟਨ ਲੂਥਰ ਦੀ ਸੁਧਾਰਕ ਲਹਿਰ ਹੋਇਆ । ਭਾਰਤ ਵਿਚ ਵੀ ਪ੍ਰਾਚੀਨ ਬ੍ਰਾਹਮਣ ਵਾਦ ਦੀਆਂ ਨਿਰਦਈ ਰਸਮਾਂ ਵਿਰੁਧ ਬੁਧ ਤੇ ਜੈਨ ਖੜੇ ਹਏ । ਉਹਨਾਂ ਦੇ ਬਾਅਦ ਸ੍ਰੀ ਸ਼ੰਕਰਾ ਚਾਰਯ, ਕਬੀਰ ਸਾਹਿਬ ਤੇ ਹੋਰ ਕਈ ਸੰਤਾਂ ਭਗਤਾਂ ਨੇ ਜ਼ਾਤ ਪਾਤ ਤੇ ਛੂਤ ਛਾਤ ਵਿਰੁਧ ਜਹਾਦ ਕੀਤਾ । ਸਿਖ ਗੁਰੂਆਂ ਦਾ ਇਸ ਵਿਚ ਖਾਸ ਹਿਸ਼ਾ ਹੈ ।

ਇਸਲਾਮ ਦੇ ਖਲੀਫਿਆਂ ਨੇ ਵੀ ਕਈ ਤਰਾਂ ਦੇ ਜਬਰ ਕੀਤੇ। ਜਿਸ ਦਾ ਨਤੀਜਾ ਇਸ ਸਦੀ ਵਿਚ ਕਮਾਲ ਪਾਸ਼ਾ ਨੇ ਖ਼ਿਲਾਫਤ ਦਾ ਅੰਤ ਕਰ ਦਿਤਾ। ਇਸ ਸਾਰੇ ਇਤਿਹਾਸਕ ਤਜਰਬੇ ਨੂੰ ਮੁਖ ਰਖ ਕੇ ਤ੍ਰਿਕਾਲ ਦਰਸੀ ਤੇ ਯੁਗ ਪੁਰਸ਼ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਤੇ ਪੰਥ ਵਿਚ ਗੁਰਤਾ ਮੁੰਤਕਿਲ ਕਰ ਦਿਤੀ ਤਾਂ ਕਿ ਖਾਲਸਾ ਪੰਥ ਅਕਾਲ ਪੁਰਖ ਤੇ ਆਦਰਸ਼ ਦਾ ਪੁਜਾਰੀ ਬਣ ਕੇ ਸਦਾ ਵਧਦਾ ਫੁਲਦਾ ਰਹੇ।

ਸ੍ਰੀ ਦਸਮੇਸ਼ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲੇ ਨਾਦੇੜ ਵਿਚ ਖਾਲਸੇ ਨੂੰ ਜੋ ਉਪਦੇਸ਼ ਕੀਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਦਿਤੀ, ਜਿਸ ਤਰਾਂ ਆਪ ਅਕਾਲ ਪੁਰਖ ਵਿਚ ਲੀਨ ਹੋਏ ਤੇ ਆਪ ਦਾ ਅੰਤਮ ਸੰਸਕਾਰ ਕੀਤਾ ਗਿਆ, ਉਸ ਦੇ ਕੁਝ ਇਤਿਹਾਸਕ ਪ੍ਰਮਾਣ ਪੇਸ਼ ਕਰਦੇ ਹਾਂ।

ਕਵੀ ਸੈਨਾਪਤਿ ਸ੍ਰੀ ਦਸਮੇਸ਼ ਜੀ ਦਾ ਹਜ਼ੂਰੀ ਕਵੀ ਸੀ। ਉਸ ਨੇ 'ਸ੍ਰੀ ਗੁਰੂ ਸ਼ੋਭਾ ਗ੍ਰੰਥ' ਸੰਮਤ ੧੭੬੮ ਵਿਚ ਲਿਖਿਆ ਹੈ। ਉਹ ਲਿਖਦਾ ਹੈ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਇਕ ਦਿਨ ਪਹਿਲੇ ਸਿੰਘਾਂ ਨਾਲ ਇਸ ਪ੍ਰਕਾਰ ਪ੍ਰਸ਼ਨੋਤਰ ਹੋਏ—

ਚੌਪਈ—ਏਕ ਦਿਵਸ ਕਾਰਨ ਤੇ ਆਗੇ।
ਮਿਲਿ ਕੈ ਸਿੰਘ ਪੂਛਨੇ ਲਾਗੇ।
ਕਵਨ ਰੂਪ ਆਪਨ ਪ੍ਰਭ ਕੀਨੋ।
ਤਿਨ ਕੋ ਜੁਆਬ ਭਾਂਤ ਇਹ ਦੀਨੋ।

ਉਤਰ:— (੪੦੧-੮੦੫)

ਤਾਹਿ ਸਮੇਂ ਗੁਰ ਬੈਨ ਸੁਨਾਯੋ।
ਖਾਲਸ ਅਪਨਾ ਰੂਪ ਬਤਾਯੋ।

ਖਾਲਸ ਹੀ ਸੋ ਹੈ ਮਮ ਕਾਮਾ।
ਬਖਸ਼ ਦੀਓ ਖਾਲਸ ਕੋ ਜਾਮਾ।
(੪੧।੮੦੬)

ਦੋਹਰਾ—

ਖਾਲਸਾ ਮੇਰੋ ਰੂਪ ਹੈ ਖਾਸ।
ਹੈਂ ਖਾਲਸ ਕੇ ਪਾਸ।
ਆਦਿ ਅੰਤ ਹੀ ਹੋਤ ਹੈ
ਖਾਲਸ ਮੈਂ ਪ੍ਰਗਾਸ।੪੨।੮੦੭।

ਗੁਰੂ ਸਾਹਿਬ ਦੇ ਸਚਖੰਡ ਪ੍ਰਵੇਸ਼ ਤੇ ਅੰਤਮ ਸੰਸਕਾਰ ਬਾਰੇ ਸੈਨਾਪਤਿ ਲਿਖਦਾ ਹੈ:—

ਦੀਓ ਦਰਸ ਐਸੇ ਕਹਾ ਕੈ ਉਚਾਰੇ।
ਬਿਦਾ ਹੋਇ ਲੀਨਾ ਸਭੀ ਤੇ ਨਿਹਾਰੇ।
ਕਿਤੇ ਦਿਵਸ ਬੀਤੇ ਸਮੇਂ ਅੰਤ ਆਯੋ।
ਕਰੋ ਸੰਗ ਪ੍ਰਸਾਦਿ ਐਸੇ ਬਤਾਯੋ।੩੧।੭੯੭।
ਕਛੂ ਭੋਜਨੰ ਖਾਇ ਕੈ ਨੀਰ ਪੀਨਾ।
ਭਰੋਸਾ ਸਬੈ ਕੋ ਭਲੀ ਭਾਂਤ ਦੀਨਾ।
ਗਈ ਅਰਧ ਰਾਤੰ ਘਰੀ ਚਾਰ ਅਉਰੇ।
ਭਏ ਸ਼ਬਦ ਰੂਪੀ ਕਰੀ ਬਾਤ ਅਉਰੈ।
।੩੩।੭੯੮।

ਦੋਹਰਾ—

ਟੇਰ ਕਰੀ ਤਾਹੀ ਸਮੇਂ ਜਾਗੇ ਸਿੰਘ ਅਪਾਰ।
ਵਾਹਿਗੁਰੂ ਜੀ ਕੀ ਫਤੇ ਕਹੀ ਅੰਤ ਕੀ ਵਾਰ।
ਸੁਨ ਸੰਦੇਸ਼ ਬਿਸਮੇ ਗਏ ਅਤਿ ਭਇਆਨ ਮਨ ਹੋਇ।
ਮਨ ਕੀ ਮਨ ਹੀ ਮੈ ਰਹੀ, ਪੂਛੀ ਬਾਤ ਨ ਕੋਇ।
(੩੫ ੮੦੦)

ਸਵੈਯਾ–ਬਿਸਮੇ ਸਭ ਹੋਇ ਰਹੇ ਮਨ ਮੈਂ
ਕਛ ਕੀ ਕਛੁ ਹੋਇ ਗਈ ਅਬ ਹੀ।
ਮਿਲਿ ਕੈ ਸਭ ਸਿੰਘਨ ਤਹਿ ਸਮੇਂ
ਇਹ ਭਾਂਤ ਬੀਚਾਰ ਕੀਉ ਤਬ ਹੀ।
ਸਸਕਾਰ ਕਰੇ ਨਿਸ ਹੀ ਕੇ ਸਮੇਂ
ਨਿਕਸੇ ਨਹੀਂ ਭਾਨ ਕਹਿਓ ਸਬ ਹੀ।
ਇਸ ਕਾਰਨ ਕਾਰਜ ਕੋ ਕਰ ਹੀ,
ਮਿਲਿ ਸੋ ਜੋਤਿ ਗਈ ਤਬ ਹੀ।

ਦੋਹਰਾ–ਸੰਮਤ ਸਤ੍ਰਾ ਸੈ ਭਏ ਪੈਂਸਠ ਬਰਖ ਪ੍ਰਮਾਨ।
ਕਾਤਕ ਸੁਦੀ ਭਏ ਪੰਚਮੀ ਨਿਸ ਕਾਰਨ ਕਰਿ ਜਾਨਿ।

ਸ੍ਰੀ ਕਲਗੀਧਰ ਦੇ ਹਜ਼ੂਰੀ ਸਿਖ ਭਾਈ ਕੇਸਰ ਸਿੰਘ ਛਿੱਬਰ(ਸੰਮਤ ੧੮੩੬) 'ਬੰਸਾਵਲੀ ਨਾਮੇ' ਵਿਚ ਲਿਖਦੇ ਹਨ:–

ਚਰਨ ਦਸਵਾਂ ਚੌਪਈ–

ਸੋ ਗੁਰੂ ਗੋਬਿੰਦ ਸਿੰਘ ਜੀ ਮਨਸਾ ਏਹੁ ਧਾਰੀ।
ਤਜੀਏ ਸਰੀਰ ਬਿਧਾਤਾ ਦੀ ਲਿਖੀ ਨ ਟਾਰੀ।
ਅੱਲੇ ਆਹੇ ਘਾਉ ਕਮਾਨਾ ਗਹਿ ਦਿਤੀ ਕਸੀਸ।
ਸਭੈ ਮਨਾ ਕਰ ਰਹੇ ਬੇਪ੍ਰਵਾਹ ਜਗਦੀਸ਼।
ਜਖਮ ਗਏ ਖੁਲ੍ਹ ਫੁਟਿ ਲੋਹੂ ਚਲਿਆ।
ਸਮਾ ਪਹੁਤਾ ਆਇ ਰਹੈ ਨਹੀ ਠਲਿਆ। (੬੪੯)

ਦੋਇ ਜਾਮ ਰੈਨ ਗਈ ਤਾ ਤਿਆਰੀ ਬਜਾਈ।
ਸਿਖਾਂ ਹਥ ਜੋੜ ਕਰ ਬੇਨਤੀ ਪੁਛਾਈ।
ਗਰੀਬ ਨਵਾਜ ਸਿਖ ਸੰਗਤ ਹੈ ਤੇਰੀ,
ਇਸ ਦਾ ਕੀ ਹਵਾਲ।
ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ। (੬੫੦)

ਗੁਰੂ ਹੈ ਖਾਲਸਾ ਖਾਲਸਾ ਹੈ ਗੁਰੂ, ਗੱਦੀ ਸ੍ਰੀ ਸਾਹਿਬ ਦੇਵ ਜੀ ਮਾਤਾ ਦੀ ਪਏ ਭਜਨ ਕਰਨ ਸੁਰੂ, ਆਪਸ ਵਿਚ ਕਰਨਾ ਪਿਆਰ ਪੰਥ ਦੇ ਵਾਧੇ ਨੂੰ ਲੋਚਣਾ। ੬੫੦।

ਪ੍ਰਸੰਗ ਦੇ ਅੰਤ ਵਿਚ ਭਾਈ ਕੇਸਰ ਸਿੰਘ ਜੀ ਨੇ ਲਿਖਿਆ ਹੈ:—

ਦੋ ਘੜੀਆਂ ਸਿਖ ਜਵਾਬ ਸੁਆਲ ਕਰ ਪੁਛਦੇ ਰਹੇ।
ਫੇਰ ਸਾਹਿਬ ਬੈਕੁੰਠ ਪਰ ਨੂੰ ਸਵਾਰਾ ਕਰਿ ਗਏ।
ਜੋਤਿ ਨਾਲ ਜੋਤਿ ਜਾਇ ਅਕਾਲ ਪੁਰਖ ਵਿਚਿ ਸਮਾਣੀ।
ਰਾਤੋ ਰਾਤ ਸਿਸਕਾਰ ਇਸ਼ਨਾਨ ਕਰਾਇ ਗੁਲਾਬਦੇ ਪਾਣੀ।
ਸਾਬ ਚੰਦਨ ਆਗੇ ।ਹੈਸੀ ਮੰਗਾਇਆ,
ਸੋਤਿਸ ਚੰਦਨ ਨਾਲਿ ਸਿਸਕਾਰ ਕਰਾਇਆ।

(੬੫੩)

ਬਾਵਾ ਸਰੂਪ ਦਾਸ ਜੀ ਭਲੇ (ਸਨ ੧੮੦੦) ਆਪਣੇ ਗ੍ਰੰਥ ਮਹਿਮਾ ਪ੍ਰਕਾਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਦੇੜ ਵਿਚ ਜੋਤੀ ਜੋਤ ਸਮਾਉਣ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਦੇਣ ਅਤੇ ਅੰਤਮ ਸੰਸਕਾਰ ਦਾ ਪ੍ਰਸੰਗ ਇਉਂ ਲਿਖਦੇ ਹਨ:—

"ਕਮਾਨ ਕੋ ਆਪਨੇ ਊਪਰ ਖੀਂਚਾ। ਉਸੀ ਵਕਤ ਟਾਂਕੇ ਸਭ ਉਖੜ ਗਏ। ਏਤੇ ਮੋ ਸਤਿਗੁਰ ਦੀਨ ਦਿਆਲ ਜੋਤੀ ਸਰੂਪ ਬੇਪ੍ਰਵਾਹ ਬਚਨ ਕੀਆ ਜੋ ਮੈਂ ਜੋਤੀ ਜੋਤ ਸਮਾਵਨਾ ਹੈ। ਸਿਖ ਸਭ ਆਵੇਂ। ਇਹ ਬਾਤ ਸੁਨਿ ਕੈ ਸਭ ਸਿਖ ਆਣ ਹਾਜ਼ਰ ਹੋਏ। ਤਬ ਸਿੱਖਾਂ ਨੇ ਪੂਛਾ ਅਬ ਦਰਸ਼ਨ ਕਹਾਂ ਕਰਹਿ?

ਸਤਿਗੁਰ ਦੀਨ ਦਿਆਲ ਬਚਨ ਕੀਆ, ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਹਮਾਰੀ ਜਗਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਤੋ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨਾ। ਮੇਰੇ ਸੇ ਬਾਤ ਹੋਵੇਗੀ। ਤੁਮ ਕੋ ਮੈਂ ਭਗਉਤੀ ਕੀ ਗੋਦ ਮੇਂ ਡਾਲ ਦੀਆ ਹੈ" ।

ਫਿਰ ਫੁਰਮਾਇਆ—"ਜੋ ਬਿਬਾਨ ਤਿਆਰ ਕਰੋ। ਸਿੱਖਾਂ ਨੇ ਬਿਬਾਨ ਤਿਆਰ ਕੀਆ। ਆਪ ਨੇ ਲੇਟ ਕੇ ਚਾਦਰ ਤਾਣ ਲੀਆ। ਨਿਜ ਪਦ ਨਿਰਬਾਨ ਮੇਂ ਪ੍ਰਭੂ ਲੀਨ ਭਏ। ਨਾ ਕਹੂ ਆਏ ਨਾ ਕਹੂ ਗਏ। ਯਹਿ ਚਲਿਤ ਦੇਖ ਕਰ ਸਭ ਲੋਕਾਂ ਨੇ ਪਾਰਬ੍ਰਹਮ ਜੋਤੀ ਸਰੂਪ ਜਾਨਾ। ਨਿਸਚੇ ਅਧਿਕ ਤੇ ਅਧਿਕ ਭਈ ਮਿਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ। ਸ੍ਰੀ ਗੁਰੂ ਸਾਹਿਬ ਕੀ ਜਗ੍ਹਾ ਗੁਰੂ ਗ੍ਰੰਥ ਜੀ ਕੋ ਜਾਨਾ।

ਸੰਮਤ ੧੭੬੫ ਕਤਕ ਸੁਦੀ ਪੰਜਵੀਂ ਵੀਰਵਾਰ ਸਵਾ ਪਹਿਰ ਰਾਤ ਗੁਜਰੀ ਸ੍ਰੀ ਗੁਰੂ ਜੀ ਸਮਾਣੇ ਨਾਦੇੜ ਸ਼ਹਿਰ ਵਿਚ ਦਖਣ ਦੇਸ਼ ੩੨ ਬਰਸ ੧੧ ਮਹੀਨੇ ਗੁਰਿਆਈ ਸਰੀਰ ਰਖਿਆ"।

ਬਹਾਦਰ ਸ਼ਾਹ ਦੇ ਰੋਜ਼ਨਾਮਚੇ 'ਅਖਬਾਰਾਤੇ ਦਰਬਾਰ ਮੁਅੱਲਾ' ਮਹੀਨਾ ਅਕਤੂਬਰ ਨਵੰਬਰ ਸੰਨ ੧੭੦੮ ਵਿਚ ਵੀ ਦਰਜ ਹੈ ਕਿ ਬਾਦਸ਼ਾਹ ਜਦ ਆਪਣੇ ਭਰਾ ਕਾਮ ਬਖਸ਼ ਦੀ ਬਗਾਵਤ ਨੂੰ ਦਬਾਉਣ ਲਈ ਹੈਦਰਾਬਾਦ ਦੇ ਇਲਾਕੇ ਵਿਚ ਰੁਝਾ ਹੋਇਆ ਸੀ, ਉਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੀ ਇਤਲਾਹ ਮਿਲੀ। ਉਸ ਨੇ ੩੦ ਅਕਤੂਬਰ ੧੭੦੮ ਨੂੰ ਮਾਤਾ ਸੁੰਦਰੀਜੀ ਦੇ ਗੋਦ ਲੀਤੇ ਪੁਤਰੇਲੇ ਅਜੀਤਸਿੰਘ ਦੇ ਨਾਮ ਮਾਤਮੀ ਖ਼ਿਲਅਤ ਭੇਜੀ। ਜਿਸ ਬਾਰੇ ਅਖਬਾਰਾਤੇ ਦਰਬਾਰ ਮੁਅੱਲਾ ਵਿਚ ਇਹ ਸਬਦ ਦਰਜ ਹਨ- ਹੁਕਮ ਸ਼ੁਦਕਿ ਬਹ

ਪਿਸਰ ਗੋਬਿੰਦ ਰਾਉ ਨਾਨਕ ਪੰਥੀ ਖ਼ਿਲਅਤੇ ਮਾਤਮੀ ਪਿਦਰ ਬਦਿਹੰਦ।"

ਭਾਵ–ਸ਼ਾਹੀ ਹੁਕਮ ਜਾਰੀ ਹੋਇਆ ਤੇ ਗੋਬਿੰਦ ਰਾਉ ਨਾਨਕ ਪੰਥੀ ਦੇ ਪੁਤਰ (ਮਾਤਾ ਸੁੰਦਰੀ ਦੇ ਗੋਦ ਲੀਤੇ) ਨੂੰ ਖ਼ਿਲਅਤ ਮਾਤਮੀ ਦਿਤੀ ਗਈ।

ਸ੍ਰਕਾਰੀ ਰੀਕਾਰਡ ਤੋਂ ਇਹ ਵੀ ਪਤਾ ਲਗਦਾ ਹੈ ਕਿ ਬਹਾਦਰ ਸ਼ਾਹ ਨੇ ਸ੍ਰੀ ਦਸਮੇਸ਼ ਜੀ ਦੇ ਕਾਤਲ ਜਮਸ਼ੈਦ ਖਾਂ ਦੇ ਵਾਰਸਾਂ ਨੂੰ ਵੀ ਸੂਬਾ ਵਜ਼ੀਰ ਖਾਂ ਸਰਹਿੰਦ ਰਾਹੀਂ ਖਿਲਅਤ ਮਾਤਮੀ ਭੇਜੀ। ਇਸ ਤੋਂ ਸਾਬਤ ਹੁੰਦਾ ਹੈ ਕਿ ਬਾਦਸ਼ਾਹ ਇਕੋ ਵਕਤ ਵਿਚ ਸਿਖਾਂ ਤੇ ਸੂਬਾ ਸਰਹਿੰਦ ਦੋਹਾਂ ਦੀ ਪ੍ਰਸੰਨਤਾ ਹਾਸਲ ਕਰਨੀ ਚਾਹੁੰਦਾ ਸੀ।

ਸ਼ਾਹੀ ਰੀਕਾਰਡ ਤੋਂ ਸਾਬਤ ਹੁੰਦਾ ਹੈ ਕਿ ਦਸਮ ਪਾਤਸ਼ਾਹ ਨਾਦੇੜ ਵਿਚ ਜ਼ੋਤੀ ਜੋਤ ਸਮਾਏ। ਉਨ੍ਹਾਂ ਦਾ ਉਥੇ ਹੀ ਅੰਤਮ ਸੰਸਕਾਰ ਹੋਇਆ।

੧੧ ਨਵੰਬਰ ੧੭੦੮ ਨੂੰ ਬਾਦਸ਼ਾਹ ਨੇ ਦਸਮ ਪਾਤਸ਼ਾਹਦੇ ਧੰਨ ਸੰਪਤੀ ਬਾਰੇ ਦੂਸਰਾ ਹੁਕਮ ਜਾਰੀ ਕੀਤਾ, ਜਿਸ ਵਿਚ ਦਰਜ ਹੈ:–ਹੁਕਮ ਸ਼ੁਦ ਅਜ਼ਈਂ ਅਮਵਾਲ ਖਜ਼ਾਨਾਏ ਪਾਤਸ਼ਾਹਾਂ ਮਾਮੂਰ ਨਮੀ ਸ਼ਵਦ, ਮਾਲੇ ਦਰਵੇਸ਼ਾਂ ਅਸਤ ਮਜ਼ਾਹਮ ਨਮੀ ਸ਼ਵੰਦ।

ਭਾਵ–ਹੁਕਮ ਦਿਤਾ ਗਿਆ ਕਿ ਗੁਰੂ ਸਾਂਹਿਬ ਦਾ ਮਾਲ ਤੇ ਧਨ ਪਦਾਰਥ ਸ਼ਾਹੀ ਖਜ਼ਾਨੇ ਵਿਚ ਦਾਖਲ ਨਾ ਕੀਤਾ ਜਾਏ, ਕਿਉਂਕਿ ਇਹ ਦਰਵੇਸ਼ਾਂ ਦਾ ਮਾਲ ਹੈ।

ਅਸੀਂ ਪਿਛੇ ਦਸ ਆਏ ਹਾਂ ਕਿ ਗੁਰੂ ਸਾਹਿਬ ਦੇ ਕੈਂਪ ਨਾਲ ਇਕ ਨਾਥ ਮਲ ਢਾਡੀ ਵਾਰਾਂ ਗਾਉਂਦਾ ਤੇ ਸੰਗਤ ਵਿਚ ਬੀਰ ਰਸ ਉਤਪੰਨ ਕਰਦਾ ਸੀ। ਉਸ ਨੇ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਸਮੇਂ ਦੀ ਵਾਰ ਲਿਖੀ ਹੈ। ਜਿਸ ਦਾ ਨਾਂ 'ਅਮਰ ਨਾਮਾ' ਹੈ।

ਇਹ ਵਾਰ ਮਹੀਨਾ ਕਤਕ ਸੰਮਤ ੧੭੬੫ ਬਿ: ਮੁਤਾਬਕ ੩੧ ਅਕਤੂਬਰ ਸੰਨ ੧੭੦੮ ਈਸਵੀ ਅਰਥਾਤ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ੨੪ ਦਿਨ ਬਾਅਦ ਮੁਕੰਮਲ ਹੋਈ ਹੈ। ਉਸ ਦੀ ਕਾਪੀ ਨਾਥ ਮਲ ਦੀ ਸਤਵੀਂ ਪੀਹੜੀ ਦੇ ਭਾਈ ਫਤੇ ਪਾਸੋਂ ਮਿਲੀ ਹੈ।* ਉਸ ਵਾਰ ਅਰਥਾਤ 'ਅਮਰਨਾਮੇ' ਵਿਚ ਦਸਮ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਇਹ ਬਚਨ ਦਰਜ ਕੀਤੇ ਹਨ।' ਮਰਾ ਅਜ਼ਮ ਸ਼ੁਦ ਸੂਏ ਦਾਰਲਬਕਾ। ਫਜ਼ਾਏ

ਸਲਮਤ ਬਦਾਰਦ ਖ਼ੁਦਾ। ਬਮਾਨੰਦ ਸਿੰਘਾਨੇ ਮਨ ਬਰਕਰਾਰ। ਸਮਾਇਤ ਨਮਾਇੰਦ ਅਜ਼ ਢਾਡੀ ਵਾਰ।

ਭਾਵ–ਮੈਂ ਸਚ ਖੰਡ ਜਾਣ ਦਾ ਇਰਾਦਾ ਕਰ ਲਿਆ ਹੈ, ਜੋ ਆਤਮਿਕ ਸ਼ਾਂਤੀ ਤੇ ਬਰਕਤ ਦੀ ਥਾਂ ਹੈ। ਮੇਰੇ ਸਿੰਘ ਢਾਡੀਆਂ ਪਾਸੋਂ ਇਹ ਵਾਰਾਂ ਸੁਣ ਕੇ ਤਕੜੇ ਰਹਿਣਗੇ।

'ਮਿਰਜ਼ਾ ਮੁਹੰਮਦ ਹਾਰਸੀ ਗੁਰੂ ਸਾਹਿਬ ਦਾ ਸਮਕਾਲੀ ਸੀ। ਉਸ ਨੇ ਆਪਣੀ ਪੁਸਤਕ 'ਇਬਰਤ ਨਾਮੇ' ਵਿਚ ਸੰਨ ੧੭੦੩ ਤੋਂ ਲੈ ਕੇ ੧੭੧੮ ਤੀਕ ਦੇ ਸਮਾਚਾਰ ਲਿਖੇ ਹਨ। ਉਸ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਬਹਾਦਰ ਸ਼ਾਹ ਦੇ ਕੈਂਪ ਨਾਲ ਸਨ। ਉਹ ਸੰਨ ੧੭੦੮ ਵਿਚ ਇਕ ਪਠਾਣ ਦੇ ਹਥੋਂ ਕਤਲ ਕੀਤੇ ਗਏ। ਹਿੰਦੂ ਰਸਮੋਂ ਰਿਵਾਜ ਅਨੁਸਾਰ ਉਨ੍ਹਾਂ ਦੇ ਮ੍ਰਿਤਕ ਸਰੀਰ ਦਾ ਅੰਤਮ (ਦਾਹ) ਸੰਸਕਾਰ ਕੀਤਾ ਗਿਆ।

ਭਾਈ ਕੋਇਰਸਿੰਘ ਲਿਖਤ ਗੁਰ ਬਿਲਾਸ ਪਾਤਸ਼ਾਹੀ ੧੦ ਸੰਮਤ ੧੮੦੮ ਬਿ: ਵਿਚ ਲਿਖਿਆ ਹੈ ਕਿ ਜਦ ਸ੍ਰੀ ਗੁਰੂ

---

*ਸਿਖ ਰੀਵੀਊ ਕਲਕਤਾ ਜਨਵਰੀ ੧੯੭੨ ਲੇਖ ਡਾਕਟਰ ਗੰਡਾ ਸਿੰਘ ਪੰਨਾ ੧੧

ਗੋਬਿੰਦ ਸਿੰਘ ਜੀ ਨਾਦੇੜ ਵਿਚ ਜੋਤੀ ਜੋਤ ਸਮਾਉਣ ਲਗੇ, ਉਸ ਵਕਤ ਆਪ ਨੇ ਫੁਰਮਾਇਆ:-

ਗੁਰਿਆਈ ਕਾ ਨਹਿ ਅਬ ਕਾਲ।
ਤਿਲਕ ਨ ਦੇਵਹਿੰਗੇ ਕਿਸ ਭਾਲ। ੯੬।
ਸਰਬ ਸੁ ਸੰਗਤਿ ਖਾਲਸ ਮਾਨ।
ਸ੍ਰੀ ਅਸਿਕੇਤ ਗੋਦ ਮੈ ਜਾਨ।
ਲੜ ਪਕੜਾਇ ਸ਼ਬਦ ਕਾ ਰੂਪ।
ਜੋ ਮਾਨੈ ਸੋ ਸਿੰਘ ਅਨੂਪ।
ਦਰਸ਼ਨ ਗੁਰ ਕਾ ਹਾ ਸਾਵਧਾਨ।
ਸ੍ਰੀ ਗ੍ਰੰਥ ਜੀ ਸਾਹਿਬ ਮਾਨ।
ਲੈ ਆਵੋ ਤਾਕੋ ਯਾ ਥਾਨਾ।
ਲੈ ਆਏ ਗੁਰ ਦਸਮ ਸੁਜਾਨਾ।
ਸੁਨ ਕੇ ਕਹਾ ਏਹੁ ਇਤਿਹਾਸ।
ਚਲੇ ਆਏ ਸਤਿਗੁਰ ਕੇ ਪਾਸ।
ਤਬ ਪੁਨਿ ਆਪ ਉਠੇ ਸਭ ਸੰਗਾ।
ਪੈਸੇ ਪਾਂਚ ਨਲੀਏਰ ਸੁ ਅੰਗਾ। ੯੯।
ਲੈ ਕੇ ਤਾਹਿ ਅਰਪ ਕੀ ਬੰਦਨ।
ਪ੍ਰਦਖਨ ਕਰਤੇ ਮਨ ਰੰਗਨ।
ਕਹਾ ਜੋਇ ਬਚ ਕੀਨਾ ਚਾਹੈ।
ਪਾਠ ਕਰੇ ਗੁਰ ਕੋ ਸੁਖ ਪਾਏ। ੧੦।
ਯਾ ਸਮ ਔਰ ਕੋਈ ਗੁਰ ਨਾਹੀ।
ਬਿਨਾ ਕਾਨ ਸਚ ਬਾਕ ਭਨਾਹੀ।

ਭਾਈ ਕੋਇਰ ਸਿੰਘ ਨੇ ਗੁਰ ਬਿਲਾਸ ਵਿਚ ਇਹ ਵੀ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਦੇਣ ਦੇ ਬਾਅਦ ਦਸਮ ਪਾਤਸ਼ਾਹ ਨੇ ਜਿਗਾ ਕਲਗੀ ਤੇ ਸ਼ਸਤ੍ਰ ਬਸਤਰ

ਸਜਾਏ, ਸਨਦ ਬੱਧ ਹੋ ਕੇ ਸੰਗਤ ਵਿਚ ਸਜੇ। ਉਸ ਵਕਤ ਸੰਗਤ ਵੈਰਾਗ ਨਾਲ ਭਰ ਗਈ। ਸਿੰਘ ਵਿਆਕੁਲ ਹੋ ਗਏ।

ਭਾਈ ਕੌਇਰ ਸਿੰਘ ਲਿਖਦੇ ਹਨ:-

ਤਾ ਸਮੈ ਨੈਨ ਬਿਰਾਗਕੇ
ਯਹਿ ਰੂਪ ਪੇਖਤ ਗੁਰ ਲਏ।
ਯਾ ਭਾਂਤਿ ਸੰਗਤ ਕੋ ਬਿਆਕੁਲ,
ਪੇਖ ਬੈਨ ਅਲਾਵਹੀ।
ਸਰਥ ਸੰਗਤ ਰੂਪ ਮੇਰੋ,
ਜੋ ਅਬੈ ਨ ਕਮਾਵਹੀ।
ਉਪਦੇਸ ਮੇਰੋ ਚਿਤ ਮੈ,
ਅਰ ਰਹਤ ਸਿੰਘਨ ਕੀ ਕਰੈ।
ਮੈ ਅੰਗ ਸੰਗ ਸੁ ਤਾਹਿਕੇ,
ਯਹਿ ਬਾਤ ਸਾਚੋ ਹੈ ਰਰੈ।

ਦਸਮ ਪਾਤਸ਼ਾਹ ਦੇ ਸਰੀਰ ਦੇ ਅੰਤਮ ਸੰਸਕਾਰ ਬਾਰੇ ਲਿਖਿਆ ਹੈ:-

'ਬਾਹਰ ਜਾਇ ਖੜੀ ਸਭ ਸੰਗਤ,
ਅਗਨਿ ਪ੍ਰਚੰਡ ਲਖਯੋ ਬਿਸਮਾਵੈ।

ਭਾਈ ਸੁਖਾ ਸਿੰਘ ਜੀ ਪਟਨੇ ਸਾਹਿਬ ਦੇ ਗ੍ਰੰਥੀ ਹੋਏ ਹਨ। ਉਨ੍ਹਾਂ ਨੇ ਸੰਮਤ ੧੮੫੪ ਵਿਚ ਗੁਰ ਬਿਲਾਸ ਪਾਤਸ਼ਾਹੀ ੧੦ ਲਿਖਿਆ ਹੈ। ਉਸ ਵਿਚ ਭਾਈ ਸਾਹਿਬ ਦਸਦੇ ਹਨ ਕਿ ਜਦ ਗੁਰੂ ਸਾਹਿਬ ਨੇ ਸਚ ਖੰਡ ਪਧਾਰਨ ਲਈ ਤਿਆਰੀ ਕਰ ਲਈ,

ਸਿਖ ਸੰਗਤਾਂ ਦੇ ਮਨ ਵਿਚ ਬਹੁਤ ਵੈਰਾਗ ਉਤਪੰਨ ਹੋ ਗਿਆ। ਜਿਂਘਾਂ ਨੇ ਬਿਹਬਲ ਹੋ ਕੇ ਮਹਾਰਾਜ ਪਾਸ ਬੇਨਤੀ ਕੀਤੀ:–

ਤਾਂਤੇ ਇਹੈ ਬਿਨੈ ਹਮ ਪਾਵੈ।
ਕਹਾ ਖਾਲਸਾ ਸੀਸ ਟਿਕਾਵੈ।
ਤਾਤੇ ਅੰਚਰ ਹਮ ਪਕਰਾਵਹੁ।
ਜਹਾ ਆਪ ਸੰ ਠੋਰ ਬਤਾਵਹੁ।

ਭਾਵ-ਸਾਡੀ ਬੇਨਤੀ ਹੈ ਕਿ ਹਜ਼ੂਰ ਦੇ ਬਾਅਦ ਅਸੀਂ ਕਿਸ ਨੂੰ ਸੀਸ ਝੁਕਾਉਣਾ ਹੈ। ਆਪ ਸਾਨੂੰ ਕਿਸ ਦੇ ਲੜ ਲਾ ਚਲੇ ਹੋ। ਗੁਰੂ ਸਾਹਿਬ ਨੇ ਉਤਰ ਦਿਤਾ:–

ਸ੍ਰੀ ਅਸਧੁਜ ਕਾਲ ਰੂਪ ਕਹਾਯੋ।
ਅਕਾਲ ਪੁਰਖ ਕੀ ਚਰਨੀ ਲਾਯੋ।
ਤਾਕਹ ਨਿਰਖ ਜਪੋ ਮਨ ਮਾਹੀ।
ਅਧਿਕ ਸੁਖ ਹੈ ਤੁਮੈ ਮਹਾਹੀ। ੨੫।

ਲੋਕ ਸੁਖੀ ਪ੍ਰਲੋਕ ਬਨਾਯੋ।
ਸ੍ਰੀ ਹਰਿ ਜੂਕੇ ਦਰਸਿਨ ਧਿਆਯੋ।
ਦਸ ਮਹਲਨ ਕੀ ਪੜ੍ਹੀਐ ਬਾਨੀ।
ਅਦੁਤ ਸੁਖ ਪਾਵਹੁ ਨਿਰਬਾਨੀ।
ਹਮ ਕਹ ਲਖੈ ਨ ਇਨ ਤੇ ਦੂਰੀ।
ਹਮ ਤੁਮਰੇ ਸਦ ਸੰਗ ਹਜ਼ੂਰੀ। ੨੬।
ਚੌਕੀ ਸ਼ਬਦ ਪੂਰਬ ਗੁਰ ਕਰੀਐ।
ਰਹਿਤ ਖਾਲਸੇ ਕੀ ਉਰਧਰੀਐ।
ਪੰਚ ਸੋ ਮੇਲ ਪੰਥ ਕੋ ਤਿਯਾਗੀ।
ਗੁਰੁ ਮੂਰਤ ਹੂਜੋ ਅਨੁਰਾਗੀ।

ਪ੍ਰਸਿਧ ਇਤਿਹਾਸਕਾਰ ਭਾਈ ਸੰਤੋਖ ਸਿੰਘ ਜੀ 'ਗੁਰ ਤਾਪ ਸੂਰਜ'' ਵਿਚ ਗੁਰ ਬਿਲਾਸ ਵਾਂਗ ਹੀ ਵਰਨਣ ਕਰਦੇ ਹਨ ਕਿ ਖਾਲਸੇ ਨੇ ਸ੍ਰੀ ਦਸਮ ਪਾਤਸ਼ਾਹ ਦੀ ਸੇਵਾ ਵਿਚ ਸਨਿਮਰ ਪ੍ਰਾਰਥਨਾ ਕੀਤੀ:-

ਨੋ ਪਾਤਸ਼ਾਹ ਅੰਤ ਕੋ ਸਾਰੇ ।
ਸੰਗਤ ਲਰ ਪਕਰਾਇ ਉਦਾਰੇ ।
ਪੁਨ ਬੈਕੁੰਠ ਗਮਨ ਕੋ ਕਰੈਂ ।
ਹਮ ਕਿਸ ਕੇ ਪਗ* ਪਰ ਸਿਰ ਧਰੈਂ ।
ਕਿਤ ਕੇ ਕਰ ਬਿਲੰਬ2 ਕੋ ਚਲੈ ।
ਪੰਥ ਖਾਲਸਾ ਤੁਮਰੋ ਭਲੈ ।

ਗੁਰੂ ਸਾਹਿਬ ਨੇ ਉਤਰ ਦਿਤਾ:-

'ਗੰਢ ਅਕਾਲ ਪੁਰਖ ਕੀ ਪਾਯੋ ।
ਸੌਪਨ ਕਰ ਅੰਚਲ ਪਕਰਾਯੋ ।
ਪਢੀਅਹਿ ਸਰਬ ਗੁਰਨ ਕੀ ਬਾਨੀ ।
ਰਖੀਅਹਿ ਰਹਿਤ ਜੋ ਹਮਹੁ ਬਖਾਨੀ ।

ਅਖੀਰ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸਚਖੰਡ ਪ੍ਰਵੇਸ਼ ਕਰਨ ਤੋਂ ਪਹਿਲੇ ਮਹਾਂਬਲੀ ਅਤੇ ਚੜ੍ਹਦੀ ਕਲਾ ਦੇ ਪੁੰਜ ਸ੍ਰੀ ਦਸਮੇਸ਼ ਜੀ ਨੇ:-

ਕਰਦ ਕਮਾਨ ਪਾਨ ਸੋ ਧਰਾ ।
ਪਾਠ ਅਰਦਾਸ ਸੰਪੂਰਨ ਕਰਾ ।

*ਚਰਨਾਂ ਪਰ ਸੀਸ ਧਰੀਏ । 2ਆਸਰਾ ।

ਪੁਨ ਮਖਮਲ ਕਮਰ ਕਸ ਲੀਨੀ ।
ਕੰਧੇ ਧਨੁਖ ਇਕਾਵਨ ਕੀਨੀ ।
ਕਰਦ ਪਾਗ ਮੋਂ ਧਰੀ ਬਨਾਇ ।
ਲਈ ਹਾਥ ਮੈ ਤੁਪਕ ਉਠਾਇ ।

ਮਜਮਾਉਲ ਅਖਬਾਰ ਲਿਖਤ ਹਰਿ ਜਸਰਾਇ (ਸੰਨ ੧੭੯੯-੧੮੦੫ ਈ:) ਵਿਚ ਦਰਜ ਹੈ-ਮਹਿਲ ਦਹਮ ਗੁਰੂ ਗੋਬਿੰਦ ਸਿੰਘ- ਮਹਿਲ ਦਹਮਓ ਆਖਰੀ ਜ਼ਹੂਰ ਗੁਰੂ ਨਾਨਕ ਅਸਤ ।

ਭਾਵ-ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਜੋਤਿ ਦਾ ਅੰਤਮ ਪ੍ਰਕਾਸ਼ ਸਨ ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਲੇਖਕ ਮੁਨਸ਼ੀ ਸੋਹਣ ਲਾਲ (ਸਨ ੧੮੪੯ ਈ:) ਨੇ ਆਪਣੀ ਪੁਸਤਕ 'ਉਮਦਾਤੁਲ ਤਵਾਰੀਖ ਵਿਚ ਲਿਖਿਆ ਹੈ:—

'ਸ੍ਰੀ ਦਸਮ ਪਾਤਸ਼ਾਹ ਜਦ ਇਸ ਫਾਨੀ ਦੁਨੀਆਂ ਤੋਂ ਵਿਦਾ ਹੋਣ ਲਗੇ ਉਸ ਵਕਤ ਸਿੱਖਾਂ ਨੇ ਬੇਨਤੀ ਕੀਤੀ:-

'ਕਦਾਮ ਕਸਰਾ ਗੁਰੂ ਮੁਕੱਰਰ ਨਮੂਦਾ । ਅਰਸ਼ਾਦ ਲਾਜ਼ਮਲ ਇਨਕਿ ਆਦ ਓ ਜਲਵਾ ਈਜ਼ਾਦ ਯਾਫ਼ਤ ਕਿ ਗੁਰੂ ਗ੍ਰੰਥ ਜੀ ਅਸਤ। ਦਰਮਿਆਨੇ ਗ੍ਰੰਥ ਵਾ ਗੁਰੂ ਹੇਚ ਫ਼ਰਕ ਨੇਸਤ। ਅਜ਼ ਦੀਦਾਰੇ ਗ੍ਰੰਥ ਜੀ ਮਸ਼ਾਹਦਾ ਦੀਦਾਰ ਫ਼ਰਹਤ ਆਸਾਰ ਗੁਰੂ ਸਾਹਿਬ ਬਾਯਦ ਨਮੂਦ।

ਭਾਵ-ਆਪ ਨੇ ਆਪਣੇ ਪਿਛੋਂ ਕਿਸ ਨੂੰ ਗੁਰੂ ਨੀਯਤ ਕੀਤਾ ਹੈ ? ਗੁਰੂ ਸਾਹਿਬ ਨੇ ਫੁਰਮਾਇਆ ਕਿ ਗੁਰੂ ਗੁਰੂ ਗ੍ਰੰਥ ਸਾਹਿਬ ਹੈ। ਗੁਰੂ ਅਤੇ ਗ੍ਰੰਥ ਸਾਹਿਬ ਵਿਚ ਰਤਾ ਵੀ ਫਰਕ

ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨ ਨਾਲ ਗੁਰੂ ਦਰਸ਼ਨ ਵਰਗੀ ਸ਼ਾਂਤੀ ਪ੍ਰਾਪਤ ਹੁੰਦੀ ਹੈ।

ਗਿਆਨੀ ਗਿਆਨ ਸਿੰਘ ਸਿੰਘ ਜੀ ਪੰਥ ਪ੍ਰਕਾਸ਼ ਐਡੀਸ਼ਨ ਦੂਸਰੀ ਸਨ ੧੮੯੯ ਵਿਚ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤ ਸਮਾਉਣ ਦਾ ਪ੍ਰਸੰਗ ਇਉਂ ਲਿਖਦੇ ਹਨ:–

ਤ੍ਰਿਤੀਆ ਕੇ ਦਿਨ ਸਭ ਮੈ ਜਬ ਥਿਰੇ ਗੁਸਾਈ।
ਸਭ ਸਿੰਘਨ ਕਰ ਜੋਰ ਕੈ ਇਕ ਅਰਜ਼ ਅਲਾਈ।
ਆਪ ਲੋਪ ਤਨ ਕਰਨ ਕੀ ਅਬ ਕੀਨੀ ਤਯਾਰੀ।
ਸੰਗਤ ਕਿਸਕੇ ਆਸਰੇ ਫਿਰ ਜੀਐ ਵਿਚਾਰੀ।
ਪਕਰਾਵਤ ਲੜ ਗੁਰੂ ਰਹੇ ਪੂਰਬਲੇ ਹੇਰੇ।
ਨਿਜ ਤਨ ਤਜਨੇ ਕੇ ਸਮੇਂ ਦੂਸਰ ਗੁਰੁ ਕੇਰੇ।
ਇਹ ਸੁਨ ਤਬ ਸਤਿਗੁਰੂ ਜੀਕਰ ਦਯਾ ਉਚਾਰਾ।
ਹਮ ਅਬ ਸੋ ਗੁਰ ਥਾਪ ਹੈਂ ਜੋ ਸਭ ਸੈਂ ਭਾਰਾ।
ਅਜਰ ਅਮਰ ਅਖੰਡ ਰਹਿ ਇਕ ਰਸ ਸਮ ਭਾਵੈ।
ਭੇਦ ਪੱਖ ਬਿਨ ਸਭੀ ਕੋ ਉਪਦੇਸ਼ ਦਿਢਾਵੈ।
ਇਮ ਕਹਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰਾਯੋ।
ਪੈਸੇ ਪਾਂਚ ਨਰੇਲ ਲੈ ਤਿਸ ਅਗਰ ਟਿਕਾਯੋ।
ਕਰ ਪਰਕਰਮਾ ਗੁਰੂ ਜੀ ਅਭਿਨੰਦਨ ਕੀਉ।
ਗੁਰੂ ਰੂਪ ਥਪ ਪੂਜ ਕੈ ਸਭ ਤੇ ਪੁਜਵੀਉ।
ਪੰਚਾਮ੍ਰਿਤ ਕਰਵਾਇਕੇ ਬਹੁਤਾ ਬ੍ਰਤਵਾਯੋ।
ਸ੍ਰੀ ਮੁਖਤੇ ਸਬ ਸਿਖਨ ਪ੍ਰਤਿ ਇਹ ਹੁਕਮ ਸੁਨਾਯੋ।

ਦੋਹਰਾ—

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੈਂ ਲੇਹ ।
ਦਰਸਯੋ ਚਹਿ ਸਤਿਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ ।
ਪੜੈ ਸੁਨੈ ਸੁਆਰਥ ਲਹੈ ਪਰਮਾਰਥ ਕੋ ਪੰਥ ।
ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ਼ ਉਦਾਰ ।
ਸ਼ਰਧਾ ਕਰ ਜੋ ਸੇਵ ਹੈ ਸੋ ਤਰੈ ਭਵ ਪਾਰ ।

ਮਿਸਟਰ ਕਨਿੰਘਮ (੧੮੪੯) ਨੇ ਹਿਸਟਰੀ ਆਫ ਦੀ ਸਿਖਜ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਖਾਲਸੇ ਪ੍ਰਤੀ ਕੀਤੇ ਗਏ ਅੰਤਮ ਉਪਦੇਸ਼ ਨੂੰ ਇਉਂ ਅੰਕਤ ਕੀਤਾ ਹੈ:—

'ਗੁਰੂ ਸਾਹਿਬ ਨੇ ਫੁਰਮਾਇਆ—ਸਦਾ ਪ੍ਰਸੰਨ ਚਿਤ ਰਹਿਣਾ ਧੁਰੋਂ ਨੀਯਤ ਕੀਤੇ ਹੋਏ ਦਸਾਂ ਗੁਰੂਆਂ ਨੇ ਨੀਯਤ ਕੀਤਾ ਹੋਇਆ ਕਾਰਜ ਨਿਸਚਤ ਤੌਰ ਤੇ ਸੰਪੂਰਨ ਕਰ ਲਿਆ ਹੈ। ਜੋ ਉਨ੍ਹਾਂ ਦੇ ਸਪੁਰਦ ਹੋਇਆ ਸੀ ।'

'ਅਸੀਂ ਖਾਲਸੇ ਨੂੰ ਅਕਾਲ ਪੁਰਖ ਦੇ ਸਪੁਰਦ ਕਰਦੇ ਹਾਂ । ਜੋ ਕੋਈ ਗੁਰੂ ਦੇ ਦਰਸ਼ਨ ਕਰਨਾ ਚਾਹੇ, ਉਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਖੋਜ ਕਰਨੀ ਚਾਹੀਦੀ ਹੈ । ਗੁਰੂ ਸਦਾ ਖਾਲਸੇ ਦੇ ਅੰਗ ਸੰਗ ਹੈ। ਦ੍ਰਿੜ ਤੇ ਸਤਵਾਦੀ ਰਹੋ । ਜਿਥੇ ਪੰਜ ਸਿਖ ਇਕਤ੍ਰ ਹੋਣਗੇ, ਉਥੇ ਮੈਂ ਆਪ ਮੌਜੂਦ ਹੋਵਾਂਗਾ।'

ਮਹਾਂਬਲੀ ਤੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੀਵਨ ਲੀਲ੍ਹਾ ਸਮਾਪਤ ਕਰਨ ਸਮੇਂ ਫੁਰਮਾਇਆ, ਪੂਜਾ ਅਕਾਲ ਪੁਰਖ ਕੀ, ਦਰਸ਼ਨ ਖਾਲਸੇ ਦਾ। ਪਰਚਾ ਸ਼ਬਦ ਕਾ। ਸਿਖ ਸੰਗਤ ਨੂੰ ਅੰਤਮ ਉਪਦੇਸ਼ ਕਰਕੇ ਆਪਣੇ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਦੇ ਕੇ ਗੁਦਾਵਰੀ ਦੇ ਕੰਢੇ ਨਾਦੇੜ (ਮਹਾਰਾਸ਼ਟਰ) ਵਿਚ ਕਤਕ ਸੁਦੀ ੫ ਸੰਮਤ ੧੭੬੫ ਬਿਕ੍ਰਮੀ ਮੁਤਾਬਕ੭-੮ ਅਕਤੂਬਰ ਸਨ ੧੭੦੮ ਈ: ਨੂੰ ਅਧੀ ਰਾਤ ਵੇਲੇ ਮਹਾਰਾਜ ਬਿਸਤਰੇ ਤੋਂ ਉਠੇ। ਆਪ ਨੇ ਸਿਖ ਸੰਗਤ ਨੂੰ ਕਿਹਾ–ਖਾਲਸਾ ਜੀ। ਹੁਣ ਅਸੀਂ ਆਪ ਨੂੰ ਆਖਰੀ ਫਤਹਿ ਬੁਲਾਉਂਦੇ ਹਾਂ।"

ਇਸ ਤੋਂ ਪਿਛੋਂ ਧਰਮ ਤੇ ਦੇਸ਼ ਰਖਿਅਕ ਮਹਾਂਬਲੀ ਅਜਿਤ ਸੂਰਮੇ ਤੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੁਲ੍ਹਾਂ ਪਰ ਆਖਰੀ ਮੁਸਕ੍ਰਾਹਟ ਆਈ ਅਤੇ ਨੈਣ ਮੁੰਦ ਗਏ–

ਸੂਰਜ ਕਿਰਣਿ ਮਿਲੇ ਜਲ ਕਾ ਜਲ ਹੂਆ ਰਾਮ।
ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ।

ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਵਿਚ ਮਹਾਰਾਜ ਦੇ ਸਚਖੰਡ ਪ੍ਰਵੇਸ਼ ਦੇ ਅੰਤਮ ਦ੍ਰਿਸ਼ ਨੂੰ ਇਉਂ ਬਿਆਨ ਕਰਦੇ ਹਨ:–

ਸੁੰਨ ਸਮਾਧਿ ਅਨਹਦ ਲਿਵਲਾਈ।
ਜੋਗ ਅਗਨਿ ਤੂਰਨ ਉਪਜਾਈ।
ਚੰਦ ਆਕਾਸ਼ ਕੇ ਪੰਥ ਪਧਾਰੇ।
ਹਾਇ ਹਾਇ ਨਰ ਖਰੇ ਪੁਕਾਰੇ।

ਨਾਦੇੜ ਵਿਚ ਜਿਥੇ ਸਤਿਗੁਰੂ ਜੋਤੀ ਜੋਤ ਸਮਾਏ ਤੇ ਆਪ ਦਾ ਅੰਤਮ ਸੰਸਕਾਰ ਕੀਤਾ ਗਿਆ, ਉਸ ਅਸਥਾਨ ਦਾ

ਨਾਂ ਸਚਖੰਡ ਹਜ਼ੂਰ ਸਾਹਿਬ ਜਾਂ ਅਬਿਚਲ ਨਗਰ ਹੈ। ਇਹ ਖਾਲਸਾ ਪੰਥ ਦੇ ਚਾਰ ਤਖਤਾਂ ਵਿਚੋਂ ਇਕ ਹੈ। ਇਹ ਸਚਖੰਡ ਇਸ ਲਈ ਹੈ ਕਿ ਦਸਮ ਪਾਤਸ਼ਾਹ ਇਥੇ ਅਕਾਲ ਪੁਰਖ ਵਿਚ ਲੀਨ ਹੋਏ ਹਨ। ਹਜ਼ੂਰ ਸਾਹਿਬ ਇਸ ਲਈ ਹੈ ਕਿ ਖਾਲਸਾ ਪੰਥ ਸਚੇ ਪਾਤਸ਼ਾਹ ਦੀ ਪਵਿਤ੍ਰ ਆਤਮਾ ਨੂੰ ਸਦਾ ਹਾਜ਼ਰ ਹਜ਼ੂਰ ਸਮਝਦਾ ਹੈ। ਪਾਵਨ ਗੁਰਬਾਣੀ ਦਾ ਵਾਕ ਹੈ—'ਅਬਿਚਲ ਨਗਰ ਗੋਬਿੰਦ ਗੁਰੂਕਾ'ਅਨੁਸਾਰ ਨਾਦੇੜ ਸਿਖੀ ਲਈ ਇਸ ਵਾਸਤੇ ਅਬਿਚਲ ਨਗਰ ਹੈ ਕਿ ਇਥੇ ਅਬਿਚਲ ਆਤਮਾ ਨੇ ਅੰਤਮ ਬਿਸਰਾਮ ਕੀਤਾ ਹੈ, ਜਿਸ ਨੂੰ ਕੋਈ ਤਾਕਤ ਆਪਣੇ ਦ੍ਰਿੜ ਸੰਕਲਪ ਅਤੇ ਆਦਰਸ਼ ਤੋਂ ਡੁਲਾ ਨਹੀਂ ਸਕੀ।

ਪਾਵਨ ਪਵਿਤ੍ਰ ਗੁਰਬਾਣੀ ਦਾ ਵਾਕ ਹੈ:—

ਜਨਮ ਮਰਣ ਦੁਹਹੂ ਮਹਿ ਨਾਹੀ,
ਜਨ ਪਰ ਉਪਕਾਰੀ ਆਏ ।
ਜੀਅ ਦਾਨੁ ਦੇ ਭਗਤੀ ਲਾਇਨਿ,
ਹਰਿ ਸਿਉ ਲੈਨਿ ਮਿਲਾਏ । ਸੂਹੀ ਮ: ੫

# ੧੨.

## ਤਖਤ ਹਜ਼ੂਰ ਸਾਹਿਬ ਨਾਦੇੜ

### ਇਸ ਦੀ ਇਮਾਰਤ ਦੀ ਸੇਵਾ,
### ਨਾਦੇੜ ਦੇ ਹੋਰ ਇਤਿਹਾਸਕ ਅਸਥਾਨ

ਅਸੀਂ ਪਿਛੇ ਦਸ ਆਏ ਹਾਂ ਕਿ ਗੁਦਾਵਰੀ ਦੇ ਕੰਢੇ ਨਾਦੇੜ ਵਿਚ ਜਿਥੇ ਸ੍ਰੀ ਦਸਮ ਪਾਤਸ਼ਾਹ ਨੇ ਆਪਣੇ ਜੀਵਨ ਦੇ ਅੰਤਮ ਦਿਨਾਂ ਵਿਚ ਕੁਝ ਚਿਰ ਨਿਵਾਸ ਕੀਤਾ, ਜੋਤੀ ਜੋਤ ਸਮਾਏ, ਅੰਤਮ ਸੰਸਕਾਰ ਹੋਇਆ, ਉਸ ਦਾ ਨਾਂ ਸਚਖੰਡ ਹਜ਼ੂਰ ਸਾਹਿਬ ਹੈ। ਇਹ ਦਖਣ ਵਿਚ ਖਾਲਸਾ ਪੰਥ ਦਾ ਚੌਥਾ ਤਖਤ ਅਰਥਾਤ ਪ੍ਰਚਾਰ ਦਾ ਮਹਾਨ ਕੇਂਦਰ ਹੈ।

ਹੁਣ ਅਸੀਂ ਤਖਤ ਹਜ਼ੂਰ ਸਾਹਿਬ ਤੇ ਨਾਦੇੜ ਦੇ ਹੋਰ ਇਤਿਹਾਸਕ ਗੁਰੂ ਅਸਥਾਨਾਂ ਦਾ ਸੰਖੇਪ ਬ੍ਰਿਤਾਂਤ ਵਰਨਣ ਕਰਨਾ ਚਾਹੁੰਦੇ ਹਾਂ।

ਇਤਿਹਾਸਕਾਰ ਦਸਦੇ ਹਨ ਕਿ ਜਦ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਲਾਹੌਰ ਦੇ ਤਖਤ ਪਰ ਬੈਠਾ, ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਅਸਥਾਨ ਪਟਨਾ ਸਾਹਿਬ ਦੀ ਇਮਾਰਤ ਦੀ ਸੇਵਾ ਕਰਵਾਈ। ਉਸ ਦਾ ਉਕਰਿਆ ਹੋਇਆ ਪਥਰ ਮੌਜੂਦ ਹੈ।

ਰਵਾਇਤ ਹੈ ਕਿ ਹਜ਼ੂਰ ਸਾਹਿਬ ਨਾਦੇੜ ਦੇ ਪੁਜਾਰੀ

ਵੀ ਸ਼ੇਰੇ ਪੰਜਾਬ ਮਹਾਰਾਜ ਰਣਜੀਤ ਸਿੰਘ ਪਾਸ ਲਾਹੌਰ ਪੁਜੇ। ਮਹਾਰਾਜ ਨੇ ਉਨ੍ਹਾਂ ਦਾ ਬੜਾ ਮਾਣ ਸਤਕਾਰ ਤੇ ਸੇਵਾ ਕੀਤੀ। ਪੁਜਾਰੀਆਂ ਨੇ ਕਿਹਾ—'ਮਹਾਰਾਜਾ ਸਾਹਿਬ, ਗੁਰੂ ਦੀ ਕ੍ਰਿਪਾ ਨਾਲ ਆਪਦਾ ਬੜਾ ਤੇਜ ਪ੍ਰਤਾਪ ਵਧਿਆ ਹੈ, ਵਿਸ਼ਾਲ ਰਾਜ ਭਾਗ ਪ੍ਰਾਪਤ ਹੈ। ਆਪ ਨੂੰ ਸ੍ਰੀ ਦਸਮੇਸ਼ ਜੀ ਦੇ ਅੰਤਮ ਬਿਸਰਾਮ ਅਸਥਾਨ ਸਚਖੰਡ ਹਜ਼ੂਰ ਸਾਹਿਬ ਦੀ ਸੇਵਾ ਕਰਨੀ ਚਾਹੀਦੀ ਹੈ।'

ਮਹਾਰਾਜੇ ਨੇ ਉਤਰ ਦਿਤਾ—'ਜੋ ਸੇਵਾ ਹੈ ਦਸੋ ਉਸ ਲਈ ਹਾਜ਼ਰ ਹਾਂ।'

ਪੁਜਾਰੀਆਂ ਨੇ ਕਿਹਾ—'ਸਚਖੰਡ ਦੀ ਇਮਾਰਤ ਬਣਵਾਈ ਜਾਏ।' ਮਹਾਰਾਜੇ ਨੇ ਕਿਹਾ—'ਸਤ ਬਚਨ।'

ਇਸ ਪਰ ਸੰਮਤ ੧੮੩੨ ਤੋਂ ਲੈ ੧੮੩੭ ਬਿ: ਤੀਕ ਤਿੰਨ ਲਖ ਰੁਪਏ ਦੀ ਲਾਗਤ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਹਜ਼ੂਰ ਸਾਹਿਬ ਦੀ ਇਮਾਰਤ ਤਿਆਰ ਕਰਵਾਈ। ਉਸ ਵਕਤ ਬਾਬਾ ਜਸਾ ਸਿੰਘ ਜੀ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਦੋ ਹਜ਼ਾਰ ਸਿੰਘਾਂ ਸਮੇਤ ਨਾਦੇੜ ਪੁਜੇ। ਉਨ੍ਹਾਂ ਦੀ ਮੌਜੂਦਗੀ ਵਿਚ ਸੇਵਾ ਹੋਈ। ਇਕ ਨਿਹੰਗ ਮਹਾਕਾਲ ਸਿੰਘ ਜਥਾ ਲੈ ਕੇ ਮਹਾਰਾਜਾ ਜੈ ਪੁਰ ਪਾਸ ਗਏ। ਉਸ ਨੇ ਪੰਜ ਲਖ ਰੁਪਏ ਮਹਾਕਾਲ ਸਿੰਘ ਜੀ ਨੂੰ ਭੇਟ ਕੀਤੇ। ਉਨ੍ਹਾਂ ਨੇ ਵੀ ਹਜ਼ੂਰ ਸਾਹਿਬ ਦੀ ਸੇਵਾ ਕੀਤੀ। ਨਾਲ ਦੇ ਬੁੰਗੇ ਤੇ ਲੰਗਰ ਆਦਿਕ ਦੀ ਸੇਵਾ ਨਾਭਾ, ਪਟਿਆਲਾ, ਜੀਂਦ, ਫਰੀਦ ਕੋਟ ਤੇ ਕਪੂਰਥਲਾ ਆਦਿਕ ਸਿਖ ਰਿਆਸਤਾਂ ਨੇ ਕਰਵਾਈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਨਜ਼ਾਮ ਹੈਦਰਾਬਾਦ ਵਿਰੁਧ ਬਗਾਵਤ ਹੋਈ। ਉਸ ਨੂੰ ਦਬਾਉਣ ਲਈ ਨਜ਼ਾਮ ਨੇ ਸ਼ੇਰੇ ਪੰਜਾਬ ਪਾਸੋਂ ਫੌਜੀ ਮਦਦ ਮੰਗੀ। ਮਹਾਰਾਜੇ ਨੇ ਆਪਣੀ ਫੌਜ ਭੇਜ ਕੇ ਨਜ਼ਾਮ ਦੀ ਮਦਦ ਕੀਤੀ। ਬਗਾਵਤ ਦਬ ਗਈ। ਨਜ਼ਾਮ ਨੇ ਧੰਨਵਾਦ ਵਜੋਂ ਇਕ ਬਹੁਤ ਕੀਮਤੀ ਜ਼ਰੀਦਾਰ

ਚਾਨਣੀ, ਜਿਸ ਵਿਚ ਹੀਰੇ ਪੰਨੇ ਮੋਤੀ ਆਦਿਕ ਜੜੇ ਹੋਏ ਹਨ, ਉਹ ਮਹਾਰਾਜ਼ਾ ਰਣਜੀਤ ਸਿੰਘ ਦੇ ਭੇਟ ਕੀਤੀ। ਉਸ ਨੇ ਉਹ ਚਾਨਣੀ ਸ੍ਰੀ ਦਰਬਾਰ ਸਾਹਿਬ ਭੇਟ ਕਰ ਦਿਤੀ, ਜੋ ਇਸ ਵਕਤ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ।

ਨਜ਼ਾਮ ਹੈਦਰਾਬਾਦ ਦਾ ਦੀਵਾਨ ਚੰਦੂ ਲਾਲ ਪ੍ਰਧਾਨ ਮੰਤਰੀ, ਗੁਰੂ ਘਰ ਦਾ ਬੜਾ ਪ੍ਰੇਮੀ ਤੇ ਸ਼ਰਧਾਲੂ ਸੀ। ਉਹ ਪਿਛੋਂ ਦੀਨਾ ਨਗਰ, ਜ਼ਿਲਾ ਗੁਰਦਾਸਪੁਰ ਦਾ ਸੀ। ਉਸ ਦੀ ਪ੍ਰੇਰਨਾ ਨਾਲ ਨਜ਼ਾਮ ਨੇ ਰਿਆਸਤ ਵਲੋਂ ਸਵਾ ਲਖ ਰੁਪਿਆ ਤੇ ਇਕ ਕੀਮਤੀ ਚਾਨਣੀ ਤਖਤ ਸਾਹਿਬ ਭੇਟ ਕੀਤੀ। ਸਤ ਪਿੰਡ ਜਗੀਰ ਲਾਏ।

ਨਾਦੇੜ ਵਿਚ ਹੇਠ ਲਿਖੇ ਗੁਰੂ ਅਸਥਾਨ ਹਨ:—

(੧) ਸਚਖੰਡ ਹਜ਼ੂਰ ਸ਼ਾਹਿਬ—ਪ੍ਰਮੁਖ ਅਸਥਾਨ ਹੈ। ਇਥੇ ਦਸਮ ਪਾਤਸ਼ਾਹ ਦੇ ਇਹ ਸ਼ਸਤਰ ਹਨ:—ਚੱਕ੍ਰ, ਚੌੜਾ ਤੇਗਾ, ਫੌਲਾਦੀ ਕਮਾਨ, ਗੁਰਜ, ਨਰਾਚ (ਸਰਬ ਲੋਹ ਦਾ ਤੀਰ) ਸੁਨਹਿਰੀ ਸ੍ਰੀ ਸਾਹਿਬ ਪੰਜ, ਛੋਟੀ ਕ੍ਰਿਪਾਨ ਛੀ ਇੰਚ ਦੀ। ਇੰਨ੍ਹਾਂ ਤੋਂ ਬਿਨਾਂ ਹੋਰ ਵੀ ਕੀਮਤੀ ਸ਼ਸਤਰ ਹਨ। ਇਨ੍ਹਾਂ ਵਿਚ ਮਾਈ ਭਾਗੋ ਦੀ ਸਾਂਗ ਦਾ ਫਲ ਵੀ ਹੈ। ਸੰਗਤ ਨੂੰ ਸ਼ਸਤਰਾਂ ਦੇ ਦਰਸ਼ਨ ਵੀ ਕਰਾਏ ਜਾਂਦੇ ਹਨ।

(੨) ਸ਼ਿਕਾਰ ਘਾਟ—ਇਹ ਨਗਰ ਤੋਂ ਦੱਖਣ ਵਲ ਗੋਦਾਵਰੀ ਦੇ ਕਿਨਾਰੇ ਹੈ। ਇਥੇ ਸਤਿਗੁਰੂ ਸ਼ਿਕਾਰ ਖੇਡਦੇ ਤੇ ਬਿਸਰਾਮ ਕਰਦੇ ਸਨ।

(੩) ਸੰਗਤ ਸਾਹਿਬ—ਇਸ ਥਾਂ ਨਾਦੇੜ ਪੁਜਣ ਪਰ ਗੁਰੂ ਮਹਾਰਾਜ ਬਿਰਾਜੇ ਸਨ। ਸੰਗਤਾਂ ਨੂੰ ਉਪਦੇਸ਼ ਕਰਦੇ ਰਹੇ।

(੪) ਹੀਰਾ ਘਾਟ—ਇਸ ਥਾਂ ਗੁਰੂ ਜੀ ਨੇ ਬਹਾਦਰ ਸ਼ਾਹ ਦਾ ਅਰਪਣ ਕੀਤਾ ਹੋਇਆ ਹੀਰਾ ਗੋਦਾਵਰੀ ਵਿਚ ਸੁਟ

ਦਿਤਾ ਸੀ।

(੫) **ਗੋਬਿੰਦ ਬਾਗ**–ਇਹ ਥਾਂ ਤਖ਼ਤ ਸਾਹਿਬ ਤੋਂ ਦੋ ਫਰਲਾਂਗ ਪਰ ਹੈ। ਇਥੇ ਗੁਰੂ ਜੀ ਕਦੀ ਕਦੀ ਬਿਰਾਜਦੇ ਸਨ।

(੬) **ਨਗੀਨਾ ਘਾਟ**–ਇਸ ਥਾਂ ਸਤਿਗੁਰੂ ਨੇ ਭਾਈ ਗੁਰਦਿਤੇ ਦਾ ਅਰਪਣ ਕੀਤਾ ਹੋਇਆ ਨਗੀਨਾ ਜਲ ਪ੍ਰਵਾਹ ਕਰ ਦਿਤਾ ਸੀ। ਇਸ ਦਾ ਜ਼ਿਕਰ ਪਿਛੇ ਕਰ ਆਏ ਹਾਂ। ਇਹ ਨਾਦੇੜ ਤੋਂ ਪੱਛਮ ਵਲ ਹੈ।

(੭) **ਬੰਦਾ ਅਸਥਾਨ**–ਇਸ ਥਾਂ ਮਾਧੋ ਦਾਸ ਵੈਰਾਗੀ ਦੀ ਕੁਟੀਆ ਹੈ, ਜਿਸ ਨੂੰ ਗੁਰੂ ਜੀ ਨੇ ਚਰਨ ਪਾ ਕੇ ਪਵਿਤਰ ਕੀਤਾ। ਮਾਧੋ ਦਾਸ ਨੂੰ ਉਪਦੇਸ਼ ਕਰਕੇ ਸਿਖ ਤੇ ਬੰਦਾ ਬਹਾਦਰ ਬਣਾਇਆ। ਇਹ ਅਸਥਾਨ ਵੀ ਨਾਦੇੜ ਦੇ ਪਛਮ ਵਲ ਹੈ।

(੮) **ਮਾਤਾ ਸਾਹਿਬ ਕੌਰ ਦਾ ਅਸਥਾਨ**–ਇਹ ਹੀਰਾ ਘਾਟ ਦੇ ਪਾਸ ਹੈ। ਇਥੇ ਕੁਝ ਚਿਰ ਮਾਤਾ ਸਾਹਿਬ ਦੇਵੀ ਨੇ ਨਿਵਾਸ ਕੀਤਾ। ਇਕਾਂਤ ਵਾਸ ਕਰਕੇ ਭਜਨ ਬੰਦਗੀ ਤੇ ਗੁਰੂ ਜੀ ਦੀ ਸੇਵਾ ਕੀਤੀ। ਉਨ੍ਹਾਂ ਦੀ ਆਗਿਆ ਨਾਲ ਹੀ ਨਾਦੇੜ ਤੋਂ ਦਿਲੀ ਆ ਕੇ ਟਿਕੇ।

(੯) **ਗੁਰਦਵਾਰਾ ਮਾਲ ਟੇਕਰੀ**–ਇਹ ਅਸਥਾਨ ਨਾਦੇੜ ਤੋਂ ਉਤਰ ਵਲ ਹੈ। ਇਥੇ ਗੁਰੂ ਜੀ ਨੇ ਪਠਾਣ ਨੌਕਰਾਂ ਨੂੰ ਗੁਪਤ ਖਜ਼ਾਨਾ ਕਢਕੇ ਤਨਖਾਹ ਵੰਡੀ ਸੀ।

ਸਚ ਖੰਡ ਹਜ਼ੂਰ ਸਾਹਿਬ ਬਾਰੇ ਕੁਝ ਸਾਖੀਆਂ ਪ੍ਰਚਲਤ ਹਨ, ਜਿੰਨਾਂ ਦਾ ਨਿਰਣਾ ਕਰਨਾ ਜ਼ਰੂਰੀ ਹੈ।ਇਕ ਤਾਂ ਭਾਈ ਸੁਖਾ ਸਿੰਘ ਨੇ ਗੁਰ ਬਿਲਾਸ ਲਿਖੀ ਹੈ। ਉਹ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾ ਗਏ। ਉਨ੍ਹਾਂ ਦਾ ਅੰਤਮ

ਸੰਸਕਾਰ ਹੋ ਗਿਆ । ਇਕ ਸਾਧ ਬਾਹਰੋਂ ਆਇਆ। ਉਸ ਨੇ ਸਿੰਘਾਂ ਨੂੰ ਕਿਹਾ:-

"ਮੋਹਿ ਨਿਜ ਜਾਤ ਲਖੇ ਸੋ ਨਿਧਾਨਾ।'

ਭਾਵ-ਮੈਂ ਗੁਰੂ ਸਾਹਿਬ ਘੋੜੇ ਪਰ ਜਾਂਦੇ ਵੇਖੇ ਹਨ। ਇਹ ਮਿਥਿਹਾਸਕ ਵਾਰਤਾ ਹੈ। ਜਿਵੇਂ ਈਸਾਈ ਕਹਿੰਦੇ ਹਨ ਕਿ ਈਸਾ ਮਰਿਆ ਨਹੀਂ। ਤੀਸਰੇ ਦਿਨ ਸ਼ਗਿਰਦਾਂ ਨੂੰ ਮਿਲਿਆ। ਗੁਰੂ ਜੋਤੀ ਸਦਾ ਅਜ਼ਰ ਅਮਰ ਹੈ। ਉਹ ਸਾਡੇ ਅੰਗ ਸੰਗ ਹਨ। ਜਿਹਾ ਕਿ ਪਵਨ ਗੁਰਬਾਣੀ ਦਾ ਵਾਕ ਹੈ:-

'ਗੁਰੂ ਮੇਰੇ ਸੰਗਿ ਸਦਾ ਹੈ ਨਾਲੇ'। (ਆਸਾ ਮ: ੫)

ਭੱਟਾਂ ਨੇ ਲਿਖਿਆ ਹੈ:-

ਧਰਤ ਧਿਆਨ ਬਸਤ ਤਹਿ ਨੇਰੇ।

ਪਰ ਉਹ ਆਤਮਿਕ ਸਰੂਪ ਹੈ। ਪੰਜ ਭੂਤਕ ਸਰੀਰ ਨਾਸ਼ਵੰਤ ਹੈ। ਉਸ ਨੂੰ ਮੂਰਤੀ ਮਾਨ ਨਹੀਂ ਕੀਤਾ ਜਾ ਸਕਦਾ।

ਦੂਜੀ ਸਾਖੀ ਭਾਈ ਸੰਤੋਖ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਲਿਖੀ ਹੈ। ਉਹ ਇਹ ਹੈ ਕਿ ਸ੍ਰੀ ਦਸਮ ਪਾਤਸ਼ਾਹ ਨੇ ਜੋਤੀ ਸਮਾਉਣ ਤੋਂ ਪਹਿਲਾਂ ਇਹ ਬਚਨ ਕੀਤਾ.-

ਚਿਨੈ ਮਹਿਲ ਤਿਸ ਕੁਲ ਗਲ ਜਾਇ।

ਭਾਵ-ਜਿਹੜਾ ਸਾਡੀ ਸਮਾਧਿ ਜਾਂ ਅਸਥਾਨ ਬਣਾਏਗਾ ਉਸ ਦੀ ਕੁਲ ਨਸ਼ਟ ਹੋ ਜਾਏਗੀ। ਇਸ ਦੇ ਅਧਾਰ ਪਰ ਕਈ ਲੋਕ ਹੁਣ ਤੀਕ ਮੰਨਦੇ ਹਨ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸਚਖੰਡ ਹਜ਼ੂਰ ਸਾਹਿਬ ਦੀ ਇਮਾਰਤਦੀ ਸੇਵਾ ਕਰਵਾਈ, ਇਸ ਲਈ ਉਸ ਦਾ ਰਾਜ ਭਾਗ ਅਤੇ ਕੁਲ ਨਸ਼ਟ ਹੋ ਗਈ। ਇਹ ਗਲ ਇਤਿਹਾਸਕ ਅਤੇ ਸਿਧਾਂਤਕ ਤੌਰ ਤੇ ਦਰੁਸਤ ਨਹੀਂ ਹੈ।

ਪਹਿਲੀ ਗੱਲ ਇਹ ਹੈ ਕਿ "ਚਿਨੈ ਮਹਿਲ ਤਿਸ ਕੁਲ ਗਲ

ਜਾਇ' ਦੀ ਗਲ ਕਿਸੇ ਸਮਕਾਲੀ ਇਤਿਹਾਸਕਾਰ ਨੇ ਨਹੀਂ ਲਿਖੀ। ਦੂਸਰੇ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਨੌਵੀਂ ਪਾਤਸ਼ਾਹੀ ਤੀਕ ਜਿਥੇ ੨ ਗੁਰੂ ਸਾਹਿਬਾਨ ਜੋਤੀ ਜੋਤ ਸਮਾਏ ਅਤੇ ਉਨ੍ਹਾਂ ਦਾ ਅੰਤਮ ਸੰਸਕਾਰ ਹੋਇਆ, ਉਥੇ ੨ ਅਸਥਾਨ ਬਣਾਏ ਗਏ ਅਤੇ ਹੁਣ ਤੀਕ ਮੌਜੂਦ ਹਨ। ਇਸ ਹਾਲਤ ਵਿਚ ਮਹਾਰਾਜਾ ਰਣਜੀਤ ਸਿੰਘ ਵਲੋਂ ਹਜ਼ੂਰ ਸਾਹਿਬ ਦੀ ਸੇਵਾ ਕਰਨੀ ਨਾ ਗੁਰਮਤਿ ਦੇ ਵਿਰੁਧ ਹੈ, ਨਾ ਪਰੰਪਰਾ ਅਤੇ ਇਤਿਹਾਸ ਦੇ ਉਲਟ ਹੈ। ਬਲਕਿ ਅਨੁਕੂਲ ਹੈ।

ਅਸਲ ਵਿਚ ਇਤਿਹਾਸ ਨੂੰ ਸਿਧਾਂਤਕ ਜਾਂ ਇਤਿਹਾਸਕ ਪਖ ਤੋਂ ਦਰੁਸਤ ਲਿਖਣਾ ਹੀ ਕਠਨ ਹੈ। ਕਹਿੰਦੇ ਹਨ ਕਿ ਪਛਮ ਦਾ ਇਕ ਪ੍ਰਸਿਧ ਵਿਦਵਾਨ ਏਡਮੰਡ ਬਰਕ ਤੀਹ ਸਾਲ ਲਗਾਤਾਰ ਮਿਹਨਤ ਕਰਕੇ ਸੰਸਾਰ ਦਾ ਇਤਿਹਾਸ ਲਿਖਦਾ ਰਿਹਾ। ਉਸ ਦੇ ਗੁਆਂਢ ਹੋਈ ਇਕ ਘਟਨਾ ਬਾਰੇ ਕਈ ਪ੍ਰਕਾਰ ਦੇ ਬਿਆਨ ਸੁਣਕੇ ਉਸ ਨੇ ਨਤੀਜਾ ਕਢਿਆ ਕਿ ਸਹੀ ਇਤਿਹਾਸ ਲਿਖਣਾ ਅਤਿ ਕਠਨ ਹੈ। ਉਸ ਨੇ ਲਿਖਣਾ ਛਡ ਦਿਤਾ। ਹੰਸ ਵਾਂਗੂ ਦੁਧ ਪਾਣੀ ਦਾ ਨਿਤਾਰਾ ਕਰਨਾ ਕਠਨ ਹੈ।

ਭਾਈ ਸੰਤੋਖ ਸਿੰਘ ਜੀ ਦੀ ਲਿਖਤ 'ਚਿਨੈ ਮਹਿਲ ਤਿਸ ਕੁਲ ਗਲ ਜਾਇ' ਦਾ ਭਾਵ ਕਈ ਸਜਣ ਇਹ ਸਮਝਣ ਕਿ ਉਸ ਵਕਤ ਦੇਸ਼ ਵਿਚ ਕ੍ਰਿਤਮ ਪੂਜਾ, ਗੋਰਾਂ ਤੇ ਮੜ੍ਹੀਆਂ ਦੀ ਪੂਜਾ ਪ੍ਰਚਲਤ ਸੀ।

ਸ਼ਾਇਦ ਦਸ ਸਤਿਗੁਰੂ ਨਿਰਾਕਾਰ ਸ੍ਰੀ ਵਾਹਿਗੁਰੂ ਦੇ ਉਪਾਸ਼ਕ ਸਨ। ਕ੍ਰਿਤਮ ਪੂਜਾ ਵਿਰੁਧ ਸਨ। ਇਸ ਲਈ ਦਸਮ ਪਾਤਸ਼ਾਹ ਨੇ ਖਾਲਸਾ ਸਜਾ ਕੇ ਫੁਰਮਾਇਆ—'ਗੋਰ ਮੜ੍ਹੀ ਮਟ ਭੂਲ ਨ ਮਾਨੈ' ਇਸ ਅਸੂਲ ਅਨੁਸਾਰ ਉਨ੍ਹਾਂ ਨੇ ਆਪਣੀ ਯਾਦਗਾਰ ਬਨਾਉਣ ਦੀ ਵੀ ਮਨਾਹੀ ਕੀਤੀ।

ਇਹ ਵੀ ਖਿਆਲ ਦਰੁਸਤ ਨਹੀਂ ਕਿਹਾ ਜਾ ਸਕਦਾ, ਕਿਉਂਕਿ ਜਿਥੇ ਵੀ ਸਤਿਗੁਰੂਆਂ ਦੇ ਅੰਤਮ ਬਿਸਰਾਮ ਅਸਥਾਨ ਬਣੇ ਹਨ, ਉਨ੍ਹਾਂ ਵਿਚ ਪੂਜਾ ਅਕਾਲ ਪੁਰਖ ਦੀ ਕੀਤੀ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ, ਕਥਾ ਕੀਰਤਨ ਦੀ ਮਰਯਾਦਾ ਹੈ। ਜੋ ਇਕ ਤਰਾਂ ਨਾਮ ਅਤੇ ਨਾਮੀ ਦੀ ਉਸਤਤਿ ਹੀ ਹੈ। ਕਿਸੇ ਗੁਰਦਵਾਰੇ ਵਿਚ ਸਮਾਧ ਜਾਂ ਮੜੀ ਪੂਜਾ ਦੀ ਕੋਈ ਭਾਵਨਾ ਨਹੀਂ।

ਇਹ ਮਨੌਤ ਵੀ ਦਰੁਸਤ ਨਹੀਂ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸਚਖੰਡ ਹਜ਼ੂਰ ਸਾਹਿਬ ਦੀ ਸੇਵਾ ਕੀਤੀ, ਇਸ ਲਈ ਉਸ ਦਾ ਰਾਜ ਭਾਗ ਜਾਂ ਕੁਲ ਨਸ਼ਟ ਹੋ ਗਈ ਹੈ।

ਅਸਲ ਗਲ ਇਹ ਹੈ ਕਿ ਭਾਈ ਸੰਤੋਖ ਸਿੰਘ ਨੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਬਾਹਦ ਸੰਮਤ ੧੯੦੦ ਬਿ: ਵਿਚ ਸੂਰਜ ਪ੍ਰਕਾਸ਼ ਗ੍ਰੰਥ ਮੁਕੰਮਲ ਕੀਤਾ। ਉਸ ਵਕਤ ਲਾਹੌਰ ਦਰਬਾਰ ਅਗਰੇਜ਼ ਸਾਮਰਾਜੀਆਂ ਤੇ ਡੋਗਰਿਆਂ ਦੀ ਸਾਜ਼ਸਾਂ ਤੇ ਖਾਨਾ ਜੰਗੀ ਦਾ ਗੜ੍ਹ ਬਣ ਚੁਕਾ ਸੀ। ਸਤਿਲੁਜੋਂ ਪਾਰ ਦੇ ਸ੍ਰਦਾਰ ਅੰਗਰੇਜ਼ਾਂ ਦੇ ਅਧੀਨ ਸਨ।

ਪੰਜਾਬ ਨੂੰ ਬ੍ਰਤਾਨਵੀ ਰਾਜ ਵਿਚ ਸ਼ਾਮਲ ਕਰਨ ਲਈ ਕੂਟਲ ਨੀਤੀਵਾਨ ਅੰਗਰੇਜ਼ ਉਤਾਵਲੇ ਸਨ।ਉਸ ਵਕਤ ਮਹਾਰਾਜ਼ਾ ਰਣਜੀਤ ਸਿੰਘ ਤੇ ਵੰਸ਼ ਨੂੰ ਖਤਮ ਕਰਨ ਲਈ ਸਿੱਖਾਂ ਵਿਚ ਇਹ ਪ੍ਰਚਾਰਿਆ ਗਿਆ ਕਿ ਮਹਾਰਾਜਾ ਰਣਜੀਤ ਸਿੰਘ ਨੇ ਹਜ਼ੂਰ ਸਾਹਿਬ ਦੀ ਸੇਵਾ ਕੀਤੀ, ਇਸ ਲਈ ਉਸ ਦਾ ਰਾਜ ਭਾਗ ਤੇ ਵੰਸ਼ ਖਤਮ ਹੋ ਗਈ।

ਮਹਾਰਾਜ ਖੜਕ ਸਿੰਘ, ਕੰਵਰ ਨੌ ਨਿਹਾਲ ਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਮਾਰੇ ਗਏ ਸਨ। ਰਾਣੀ ਜਿੰਦਾਂ ਤੇ ਉਸ ਦਾ ਪੁਤਰ ਮ: ਦਲੀਪ ਸਿੰਘ ਨੂੰ ਕੈਦ ਕੀਤਾ ਗਿਆ। ਫਿਰ ਦਲੀਪ ਸਿੰਘ ਨੂੰ ਈਸਾਈ ਬਣਾਕੇ ਦੇਸ਼ ਨਿਕਾਲਾ ਦਿਤਾ ਗਿਆ।

ਅਸੀਂ ਇਥੇ ਇਹ ਗਲ ਦਸਣੀ ਚਾਹੁੰਦੇ ਹਾਂ ਕਿ ਜਦ ਰਾਣੀ ਨੱਠ ਕੇ ਨੈਪਾਲ ਗਈ, ਉਸ ਦੇ ਨਾਲ ਮ: ਸ਼ੇਰ ਸਿੰਘ' ਕੰਵਰ ਕਸ਼ਮੀਰਾ ਸਿੰਘ ਤੇ ਪਸ਼ੌਰਾ ਸਿੰਘ ਦੀਆਂ ਰਾਣੀਆਂ ਵੀ ਸਨ। ਜਦ ਜਿੰਦਾਂ ਨੈਪਾਲ ਤੋਂ ਵਾਪਸ ਆਈ, ਮਹਾਰਾਜਾ ਸ਼ੇਰ ਸਿੰਘ ਦੀ ਇਕ ਰਾਣੀ ਦਾ ਪੁਤਰ ਸ਼ਿਵ ਦੇਵ ਸਿੰਘ, ਕੰਵਰ ਕਸ਼ਮੀਰਾ ਸਿੰਘ ਦਾ ਪੁਤਰ ਫਤਹਿ ਸਿੰਘ ਤੇ ਕੰਵਰ ਪਸ਼ੌਰਾ ਸਿੰਘ ਦਾ ਪੁਤਰ ਪ੍ਰਭਜੋਤ ਸਿੰਘ ਨਾਲ ਸਨ। ਅੰਗਰੇਜ਼ਾਂ ਨੇ ਜਿਥੇ ਮ:ਦਲੀਪ ਸਿੰਘ ਦਾ ਰਾਜ ਖੋਹ ਲਿਆ, ਉਥੇ ਉਪ੍ਰੋਕਤ ਰਾਜਕੁਮਾਰਾ ਨੂੰ ਪੰਜਾਬ ਵਿਚ ਨਹੀਂ ਆਉਣ ਦਿਤਾ। ਉਨ੍ਹਾਂ ਨੂੰ ਪਿਪਰੀ ਜ਼ਿਲਾ ਵੜੈਚ (ਯੂ. ਪੀ.) ਵਿਚ ਜਗੀਰ ਦੇ ਕੇ ਆਬਾਦ ਕਰ ਦਿਤਾ। ਕੰਵਰ ਪ੍ਰਭਜੋਤ ਸਿੰਘ ਦੀ ਸੰਤਾਨ ਅਜੇ ਤੀਕ ਪਿਪਰੀ ਵਿਚ ਮੌਜੂਦ ਹੈ। ਇਸ ਖਾਨਦਾਨ ਦੀਆਂ ਬੂੜੀਆ ਤੇ ਫਰੀਦਕੋਟ ਨਾਲ ਰਿਸ਼ਤੇਦਾਰੀਆਂ ਵੀ ਹਨ।*

ਸਚਖੰਡ ਹਜ਼ੂਰ ਸਾਹਿਬ ਕਾਫੀ ਸਮਾਂ ਰਿਆਸਤ ਹੈਦਰਾਬਾਦ ਦੇ ਪ੍ਰਬੰਧ ਵਿਚ ਰਿਹਾ ਹੈ।

ਆਜ਼ਾਦੀ ਦੇ ਬਾਅਦ ਰਿਆਸਤਾਂ ਖਤਮ ਹੋ ਗਈਆਂ ਹਨ। ਇਸ ਲਈ ਸ੍ਰਕਾਰ ਨੇ ਸਿਖ ਸੰਸਥਾਵਾਂ ਦੇ ਪ੍ਰਤੀਨਿਧਾਂ ਦੀ ਇਕ ਪ੍ਰਬੰਧਕ ਕਮੇਟੀ ਬਣਾ ਦਿਤੀ। ਜੋ ਪ੍ਰਬੰਧ ਚਲਾਉਂਦੀ ਹੈ।

ਸਚਖੰਡ ਹਜ਼ੂਰ ਸਾਹਿਬ (ਨਾਦੇੜ) ਪਰਮ ਜੋਤਿ ਜੀਵਨ ਦਾਤੇ ਤੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅੰਤਮ ਬਿਸਰਾਮ ਅਸਥਾਨ ਹੈ। ਜਿਸ ਦੇ ਦਰਸ਼ਨ ਦੀਦਾਰ ਕੀਤਿਆਂ ਮਹਾਰਾਜ ਦੀ ਯਾਦ ਆਉਂਦੀ ਹੈ। ਭਗਤੀ, ਪ੍ਰੇਮ ਨਿਸਕਾਮ ਸੇਵਾ, ਦੇਸ਼ ਪਿਆਰ, ਉਚੇ ਆਦਰਸ਼ਾਂ ਲਈ ਆਪਾ ਵਾਰਨ, ਅਸਚਰਜ ਬੀਰਤਾ, ਕੁਰਬਾਨੀ ਦੀ ਸਿਖਿਆ ਅਤੇ ਪ੍ਰੇਰਨਾ ਮਿਲਦੀ ਹੈ।

—o—

*ਦੇਖੋ ਗਿਆਨ ਅੰਮ੍ਰਿਤ ਜੁਲਾਈ ੧੯੫੬ ਪੰਨਾ ੨੯-੩੧